ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

## ਅੰਦਰ ਪੜ੍ਹੋ


1 ਬਰੂਨੋ ਦਾ ਬਲੀਦਾਨ
...ਅਤੇ ਧਰਮ ਇਉਂ ਵੀ
2 ਦੰਦ ਗਏ ਸਵਾਦ ਗਿਆ
3 ਮਜ਼ਹਬ ਦਾ ਪੁਨਰ ਜਾਗਰਣ
4 ਤੰਬਾਕੂਨੋਸ਼ੀ
5 ਸ਼ੰਕਾ ਨਵਿਰਤੀ
6 ਪਾਗਲ ਕੌਣ ?
7 ਇੱਕ ਸੋਚ ਵਿਚਾਰ ਸਮੁੰਦਰੋਂ
8 ਨਹੀਂ ਨਿਭਣੀ ਜਠਾਣੀ ਨਾਲ
9 ਪੁਸਤਕ ਪਹਿਚਾਣ


# ਤਰਕਸ਼ੀਲ

ਸੰਪਾਦਕ : ਰਾਜਪਾਲ ਸਿੰਘ ਜੂਨ 1989 ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

## ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

ਸੰਪਾਦਕੀ :

# ਅਦਾਲਤਾਂ ਦੇ ਫੈਸਲੇ

ਅਕਤੂਬਰ 1987 ਵਿਚ ਦੋਰਾਹੇ ਦੀ ਨਿਵਾਸੀ ਗੁਰਦੇਵ ਕੌਰ ਉਸਦੇ ਪਤੀ ਮਹਿੰਦਰ ਸਿੰਘ ਅਤੇ ਪੁੱਤਰ ਜਸਪਾਲ ਸਿੰਘ ਨੇ ਇਕ ਤਾਂਤਰਿਕ ਫਕੀਰਾ ਦੇ ਕਹਿਣ ਤੇ ਆਪਣੀਆਂ ਕੁਝ ਘਰੇਲੂ ਸਮੱਸਿਆਵਾਂ ਦੇ 'ਹੱਲ' ਲਈ ਇਕ ਤਿੰਨ ਸਾਲਾ ਬੱਚੇ ਗਿੰਨੀ ਦੀ ਬਲੀ ਦੇ ਦਿਤੀ ਸੀ । ਗੁਰਦੇਵ ਕੌਰ ਬੱਚੇ ਨੂੰ ਘਰ ਲੈ ਕੇ ਆਈ ਅਤੇ ਤਾਂਤਰਿਕ ਫਕੀਰਾ ਵਲੋਂ ਦੱਸੇ ਟੂਣੇ ਮੰਤਰ ਆਦਿ ਕਰਨ ਤੋਂ ਬਾਅਦ ਬਲੀ ਦੇ ਦਿਤੀ ਗਈ । ਬੱਚੇ ਦੀ ਬਲੀ ਸਮੇਂ ਫਕੀਰਾ ਮੌਕੇ ਤੇ ਮੌਜੂਦ ਸੀ । ਜਦ ਬੱਚੇ ਦੀ ਮਾਂ ਕੰਵਲਜੀਤ ਕੌਰ ਨੂੰ ਪਤਾ ਚੱਲਿਆ ਤਾਂ ਉਸਨੇ ਸ਼ੋਰ ਮਚਾਇਆ ਅਤੇ ਲੋਕਾਂ ਨੇ ਇਕੱਠੇ ਹੋ ਕੇ ਗੁਰਦੇਵ ਕੌਰ ਵਗੈਰਾ ਨੂੰ ਮੌਕੇ ਤੇ ਹੀ ਫੜ ਲਿਆ ਸੀ ।

ਆਖਰ ਪਿਛਲੇ ਦਿਨੀਂ ਰੋਪੜ ਦੇ ਸ਼ੈਸ਼ਨ ਜੱਜ ਨੇ ਇਸ ਬਲੀ ਕਾਂਡ ਦਾ ਫੈਸਲਾ ਸੁਣਾ ਦਿਤਾ ਜਿਸ ਅਨੁਸਾਰ ਮੁਲਜਮਾ ਗੁਰਦੇਵ ਕੌਰ ਨੂੰ ਫਾਂਸੀ ਅਤੇ ਉਸਦੇ ਲੜਕੇ ਜਸਪਾਲ ਸਿੰਘ ਨੂੰ ਉਮਰ ਕੈਦ ਦੀ ਸਜਾ ਦਿਤੀ ਗਈ ਹੈ । ਪਰ ਉਸ ਤਾਂਤਰਿਕ ਫਕੀਰਾ ਨੂੰ ਜਿਸਦੇ ਕਹਿਣ ਤੇ ਇਸ ਮਾਸੂਮ ਬੱਚੇ ਦੀ ਬਲੀ ਦਿਤੀ ਗਈ ਬਿਲਕੁਲ ਬਰੀ ਕਰ ਦਿਤਾ ਗਿਆ ਹੈ । ਇਸ ਤਾਂਤਰਿਕ ਅਤੇ ਗੁਰਦੇਵ ਕੌਰ ਦੇ ਘਰਵਾਲੇ ਨੂੰ ਬਰੀ ਕਰਨ ਦੇ ਫੈਸਲੇ ਵਿਰੁੱਧ ਰੋਹ ਵਿਚ ਆਏ ਲੋਕਾਂ ਨੇ ਸਫਾਈ ਵਕੀਲ ਭੁਪਿੰਦਰ ਸਿੰਘ ਰਾਜਾ ਦੇ ਕੈਬਿਨ ਤੇ ਪਥਰਾਓ ਕੀਤਾ ।

ਗੁਰਦੇਵ ਕੌਰ ਜੋ ਮੌਕੇ ਤੇ ਫੜੀ ਗਈ ਸੀ ਉਸਨੂੰ ਫਾਂਸੀ ਦੀ ਸਜਾ ਤਾਂ ਹੋਣੀ ਹੀ ਚਾਹੀਦੀ ਸੀ ਪਰ ਫਕੀਰਾ ਦਾ ਬਰੀ ਹੋਣਾ ਇਸ ਫੈਸਲੇ ਦਾ ਬਹੁਤ ਹੀ ਅਫਸੋਸਨਾਕ ਪਹਿਲੂ ਹੈ । ਕਨੂੰਨੀ ਘੁਣਤਰਾਂ ਅਤੇ ਸੰਵਿਧਾਨਕ ਚੋਰ ਮੋਰੀਆਂ ਰਾਹੀਂ ਇਸ ਤਰਾਂ ਦੇ ਸਪਸ਼ਟ ਅਤੇ ਘ੍ਰਿਣਤ ਦੋਸ਼ੀ ਦਾ ਬਚ ਕੇ ਨਿਕਲ ਜਾਣਾ ਸਾਡੇ ਅਦਾਲਤੀ ਢਾਂਚੇ ਦੇ ਇਨਸਾਫ ਕਰ ਸਕਣ ਦੇ ਨਾਕਾਰਾਪਣ ਨੂੰ ਸ਼ਪਸ਼ਟ ਦਿਖਾਉਂਦਾ ਹੈ । ਸਾਜਿਸ਼ ਵਿਚ ਸ਼ਾਮਲ ਹੋਣ ਵਾਲੇ ਦਾ ਵੀ ਬਰਾਬਰ ਦੋਸ਼ ਹੁੰਦਾ ਹੈ । **ਕਿੱਡੀ ਅਜੀਬ ਗੱਲ ਹੈ ਕਿ ਇੰਦਰਾ ਕਤਲ ਕੇਸ ਵਿਚ ਸਾਜਿਸ ਘੜਣ ਅਤੇ ਉਕਸਾਉਣ ਦੇ ਦੋਸ਼ ਹੇਠ ਕੇਹਰ ਸਿੰਘ ਨੂੰ ਫਾਂਸੀ ਦੀ ਸਜਾ ਦਿਤੀ ਜਾਂਦੀ ਹੈ, ਅਤੇ ਉਸੇ ਭਾਰਤੀ ਕਾਨੂੰਨ ਪ੍ਰਣਾਲੀ ਤਹਿਤ ਹੀ ਇਸੇ ਫ਼ਕੀਰੇ ਨੂੰ ਬਿਲਕੁਲ ਬਰੀ ਕਰ ਦਿਤਾ ਜਾਂਦਾ ਹੈ ।**

ਉਂਜ ਲੋਕਾਂ ਨੇ ਇਸ ਸਬੰਧ ਵਿਚ ਜਨਤਕ ਦਬਾਅ ਬਣਾਈ ਰਖਿਆ ਸੀ । ਹਰ ਪੇਸ਼ੀ ਤੇ ਦੋਸ਼ੀਆਂ ਖਿਲਾਫ ਮੁਜਾਹਰੇ ਕੀਤੇ ਜਾਂਦੇ ਰਹੇ ਅਤੇ ਲੋਕਾਂ ਦੇ ਇਸ ਰੋਹ ਨੂੰ ਵੇਖਦਿਆਂ ਹੀ ਪਹਿਲਾਂ ਇਹ ਕੇਸ ਦੋਰਾਹੇ ਤੋਂ ਲੁਧਿਆਣੇ ਤੇ ਫਿਰ ਲੁਧਿਆਣੇ ਤੋਂ ਰੋਪੜ ਬਦਲਿਆ ਗਿਆ ਸੀ । ਸ਼ਾਇਦ ਇਹ ਲੋਕਾ ਦੇ ਜਨਤਕ ਦਬਾਅ ਦਾ ਹੀ ਸਿੱਟਾ ਸੀ ਕਿ ਗੁਰਦੇਵ ਕੌਰ ਨੂੰ ਵੀ ਫਕੀਰੇ ਦੀ ਤਰਾਂ ਬਰੀ ਨਹੀਂ ਕਰ ਦਿਤਾ ਗਿਆ । ਅਜੇ ਇਨ-ਸਾਫ ਦੀ ਇਹ ਲੜਾਈ ਉਪਰਲੀਆਂ ਅਦਾਲਤਾਂ ਵਿਚ ਵੀ ਲੜੀ ਜਾਵੇਗੀ । ਇਲਾਕੇ ਦੇ ਸਮੂਹ ਲੋਕਾਂ ਦਾ ਫ਼ਰਜ ਬਣਦਾ ਹੈ ਕਿ ਉਹ ਇਸ ਪ੍ਰੀਵਾਰ ਦੀ ਇਨਸਾਫ ਲੈਣ ਵਿਚ ਹਰ ਪੱਖੋਂ ਮਦਦ ਕਰਨ ਅਤੇ ਇਸ ਲਈ ਅੱਗੇ ਵੀ ਜਨਤਕ ਦਬਾਅ ਬਣਾਈ ਰਖਿਆ ਜਾਵੇ । ●

# ਬਰੂਨੋ ਦਾ ਬਲੀਦਾਨ

—ਤਿਰਲੋਚਨ ਸਿੰਘ

ਧਾਰਮਿਕ ਅੰਧ ਵਿਸਵਾਸ਼ਾਂ ਅਤੇ ਕੱਟੜਵਾਦ ਨੇ ਕਈਆਂ ਨਿਰਦੋਸ਼ ਅਤੇ ਕੀਮਤੀ ਜਾਨਾਂ ਦਾ ਲਹੂ ਪੀਤਾ ਹੈ । ਇਟਲੀ ਦੇ ਤਾਰਾ ਵਿਗਿਆਨੀ ਗੀਉਰਡਾਨੋ ਬਰੂਨੋ ਦਾ ਭਲਾਂ ਕੀ ਦੋਸ਼ ਸੀ ? ਉਸ ਬਹਾਦਰ ਵਿਗਿਆਨੀ ਨੇ ਬਾਈਬਲ ਅੰਦਰ ਅੰਕਿਤ ਇਸ ਗੱਲ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ ਸੀ ਕਿ ਸਾਡੀ ਧਰਤੀ ਦਿਸਦੇ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਬਾਕੀ ਸਾਰੇ ਤਾਰਾ ਮੰਡਲ ਇਸ ਦੁਆਲੇ ਘੁੰਮ ਰਹੇ ਹਨ ।

ਬਰੂਨੋ ਦੀ ਸ਼ਹਾਦਤਵੀ ਲੂੰ ਕੰਡੇ ਖੜੇ ਕਰ ਦਿੰਦੀ ਹੈ । ਸੰਨ 1576 ਵਿਚ ਇਕ ਕਾਫਲਾ ਇਟਲੀ ਤੋਂ ਸਵਿਟਜਰਲੈਂਡ ਵੱਲ ਜਾ ਰਿਹਾ ਸੀ । ਇਸ ਕਾਫ਼ਲੇ 'ਚ ਇਕ ਮੁਛ ਫੁੱਟ ਗੱਭਰੂ, ਨੌਜਵਾਨ ਪਾਦਰੀ, ਲੰਮਾ ਸਾਰਾ ਚੋਗਾ ਪਾਈ, ਬਿਨਾਂ ਕਿਸੇ ਨਾਲ ਗੱਲ ਕੀਤਿਆਂ ਤੁਰਦਾ ਜਾ ਰਿਹਾ ਸੀ । ਜਦੋਂ ਇਹ ਕਾਫਲਾ ਕਿਸੇ ਸਰਾਂ ਵਿਚ ਬਿਸਰਾਮ ਕਰਦਾ ਤਾਂ ਇਹ ਅਨੋਖਾ ਵਿਅਕਤੀ ਕਿਸੇ ਹਨੇਰੀ ਨੁੱਕਰ ਵਿਚ ਜਾ ਲੇਟਦਾ । ਇਹ ਸਾਡਾ ਪਿਆਰਾ ਬਰੂਨੋ ਹੀ ਸੀ । ਉਸ ਆਪਣੇ ਆਜਾਦ ਅਤੇ ਬਾਈਬਲ ਵਿਰੋਧੀ ਵਿਚਾਰਾਂ ਕਾਰਣ ਭੰਡਿਆ ਜਾ ਰਿਹਾ ਸੀ । ਇਕ ਦਿਨ ਬਰੂਨੋ ਚਰਚ ਦੀ ਲਾਇਬਰੇਰੀ ਫੋਲ ਰਿਹਾ ਸੀ ਕਿ ਉਸਦੇ ਹੱਥ ਕਾਪਰਨੀਕਸ ਦੀ ਕਿਤਾਬ ਆ ਗਈ ।

ਇਸ ਕਿਤਾਬ ਨੇ ਬਰੂਨੋ ਦਾ ਰੌ ਹੀ ਬਦਲ ਦਿਤਾ । ਵੇਲੇ ਕੁਵੇਲੇ, ਕੁੰਡਾ ਮਾਰ ਕੇ ਉਹ ਇਸ ਪੁਸਤਕ ਨੂੰ ਪੜਦਾ ਰਹਿੰਦਾ । ਕਾਪਰਨੀਕਸ ਪਹਿਲਾ ਵਿਗਿਆਨੀ ਸੀ ਜਿਸ ਬ੍ਰਹਿਮੰਡ ਬਾਰੇ ਬਾਈਬਲ ਦੇ ਸਿਧਾਂਤਾ ਦਾ ਵਿਰੋਧ ਕੀਤਾ ਸੀ । ਬੱਸ, ਬਰੂਨੋ ਵੀ ਕਾਪਰਨੀਕਸ ਦਾ ਚੇਲਾ ਬਣ ਗਿਆ । ਬਰੂਨੋ ਨੇ ਆਪਣੇ ਉਸਤਾਦ ਦੀਆਂ ਲੀਹਾਂ ਤੇ ਆਪ ਖੋਜ ਕੀਤੀ । ਬਰੂਨੋ ਨੇ ਲੱਭਿਆ ਕਿ ਬੇਸ਼ੁਮਾਰ ਸਿਆਰੇ ਸੂਰਜ ਦੁਆਲੇ ਘੁੰਮ ਰਹੇ ਹਨ । ਇਥੋਂ ਤਕ ਕਿ ਸੂਰਜ ਵੀ ਆਪਣੀ ਧੁਰੀ ਦੁਆਲੇ ਘੁੰਮਦਾ ਰਹਿੰਦਾ ਹੈ । ਬਰੂਨੋ ਨੇ ਆਪਣੀਆਂ ਖੋਜਾਂ ਨੂੰ ਅੱਗੇ ਤੋਰਨ ਲਈ ਤੇ ਸੱਚ ਦੀ ਬੋਲਾ ਸੁਨਾਉਣ ਲਈ ਖੁਦ ਹੀ ਦੇਸ਼ ਨਿਕਾਲਾ ਲੈ ਲਿਆ । ਉਹ 15 ਵਰ੍ਹੇ ਯੂਰਪੀ ਦੇਸ਼ਾਂ ਅੰਦਰ ਘੁੰਮਦਾ ਰਿਹਾ । ਉਹ ਉਕਤਾ ਚੁਕਿਆ ਸੀ ਤੇ ਆਪਣੇ ਵਤਨ ਮੁੜਨਾ ਚਾਹੁੰਦਾ ਸੀ । ਏਧਰ ਇਟਲੀ ਦੇ ਪਾਦਰੀਆਂ ਨੇ ਇਕ ਸਾਜਿਸ਼ ਰਚੀ । ਵੀਨਸ ਸ਼ਹਿਰ ਦੇ ਇਕ ਅਮੀਰਜਾਦੇ ਨੇ

## ......ਅਤੇ ਧਰਮ ਇਉਂ ਵੀ ਕਰਦਾ ਹੈ ।

ਧਾਰਮਿਕ ਕੱਟੜਤਾ ਅਤੇ ਅੰਧਵਿਸਵਾਸ਼ ਨੇ ਮਨੁੱਖਤਾ ਦੇ ਬਹੁਤ ਵੱਡੇ ਕੀਮਤੀ ਵਿਰਸੇ ਨੂੰ ਸਦਾ ਨਸ਼ਟ ਕੀਤਾ ਹੈ । ਟਾਲਮੀ ਤਾਰਾ ਵਿਗਿਆਨੀ ਸਿਕੰਦਰੀਆ ਸ਼ਹਿਰ ਵਿਚ ਰਹਿੰਦਾ ਸੀ । ਇਥੇ ਉਸਨੇ ਆਪਣੀਆਂ ਨਵੀਆਂ ਸੋਚਾਂ ਦਾ ਪ੍ਰਚਾਰ ਕੀਤਾ ਅਤੇ ਬਹੁਤ ਹੀ ਸੁੰਦਰ ਪੁਸਤਕਾਲਾ ਵੀ ਕਾਇਮ ਕੀਤਾ ਕਹਿੰਦੇ ਹਨ ਕਿ ਪ੍ਰਾਚੀਨ ਕਾਲ ਵਿਚ ਏਨੀ ਵੱਡੀ ਲਾਇਬਰੇਰੀ ਕਿਸੇ ਦੇਸ ਕੋਲ ਨਹੀਂ ਸੀ । ਇਸ ਵਿਚ ਚਾਰ ਲੱਖ ਪੁਸਤਕਾਂ ਦਾ ਕੀਮਤੀ ਸੰਗ੍ਰਹਿ ਸੀ । ਇਹ ਸਾਰੀਆਂ ਪੁਸਤਕਾਂ ਹੀ ਹੱਥ ਲਿਖਤ ਸਨ । ਅੱਜ ਦੀ ਦੁਨੀਆਂ ਵਿਚ ਏਨੀ ਵੱਡੀ ਹੱਥ ਲਿਖਤਾਂ ਦੀ ਲਾਇਬਰੇਰੀ ਕਿਧਰੇ ਵੀ ਨਹੀਂ ਬਣ ਸਕੀ । ਇੰਨਾਂ ਹੱਥ ਲਿਖਤਾਂ ਵਿਚ ਚਕਿਤਸਾ, ਇਤਿਹਾਸ, ਭੂਗੋਲ, ਤਾਰਾ ਵਿਗਿਆਨ, ਗਣਿਤ, ਖਗੋਲ ਆਦਿ ਵਿਸ਼ਿਆਂ ਦੇ ਬੜੇ ਦੁਰਲਭ ਨੁਸਖੇ ਸਨ । ਸਾਰੀ ਦੁਨੀਆਂ ਦੇ ਖੋਜੀ ਇਸ ਅਦੁੱਤੀ ਪੁਸਤਕਾਲੇ ਵਿਚ ਅਧਿਅਨ ਲਈ ਪੁਜਿਆ ਕਰਦੇ ਸਨ ।

ਅਜ ਇਹ ਕੀਮਤੀ ਵਿਰਸਾ ਸਾਡੇ ਕੋਲ ਨਹੀਂ । ਇਹ ਕੱਟੜਵਾਦੀਆਂ ਦੀ ਭੇਂਟ ਚੜ ਚੁਕਿਆ ਹੈ । ਸੰਨ 391 ਵਿਚ ਸਿਕੰਦਰੀਆ ਦੇ ਬਿਸ਼ਪ ਥੀਓਫਿਲਸ ਦੇ ਲੋਕਾਂ ਨੂੰ ਇਹ ਕਹਿਕੇ ਭੜਕਾ ਦਿਤਾ ਕਿ ਇੰਨਾਂ ਖਰੜਿਆਂ ਵਿਚ 'ਪਵਿੱਤਰ ਬਾਈਬਲ' ਦੇ ਵਿਰੁੱਧ ਗੱਲਾਂ ਲਿਖੀਆਂ ਹਨ । 'ਤੁਸੀਂ ਹੀ ਦੱਸੋ ਭਲਾ ਧਰਤੀ ਸੂਰਜ ਦੁਆਲੇ ਕਿਵੇਂ ਘੁੰਮ ਸਕਦੀ ਹੈ ? ਸਾਡੀ ਧਾਰਮਿਕ ਪੁਸਤਕ ਵਿਚ ਤਾਂ ਇਸ ਤਰਾਂ ਦੀ ਗੱਲ ਨਹੀਂ ਲਿਖੀ ਹੋਈ" । ਬੱਸ ਫਿਰ ਉਹੋ ਕੁਝ ਹੋਇਆ ਜਿਸ ਦੀ ਧਾਰਮਿਕ ਕੱਟੜਤਾ ਤੋਂ ਆਸ ਰੱਖੀ ਜਾਂਦੀ ਹੈ । ਤੈਸ਼ ਵਿਚ ਆਈ ਭੀੜ ਨੇ 'ਸੱਚ' ਦੇ ਖਰੜਿਆਂ ਨੂੰ ਜਲਾ ਦਿਤਾ । ਪਰ ਮੂਰਖਾਂ ਨੂੰ ਇਹ ਸੋਝੀ ਕਿਸੇ ਬਿਸ਼ਪ ਨੇ ਨਹੀਂ ਦਿਤੀ ਕਿ ਸੱਚ ਕਦੇ ਨਹੀਂ ਮਰਦਾ । ਇੰਨਾਂ ਖਰੜਿਆਂ ਵਿਚ ਛੁਪਿਆ ਸਚ ਫੈਲ ਚੁਕਿਆ ਸੀ ।

ਬਰੂਨੋ ਨੂੰ ਇਕ ਚਿੱਠੀ ਪੁਆ ਦਿਤੀ। ਉਸ ਅਮੀਰਜਾਦੇ ਤੋਂ ਬਰੂਨੋ ਨੂੰ ਵਾਪਸ ਪਰਤ ਆਉਣ ਲਈ ਲਿਖਿਆ ਤੇ ਉਸਦਾ ਸ਼ਗਿਰਦ ਬਣਨ ਦੀ ਇੱਛਾ ਜਾਹਿਰ ਕੀਤੀ। ਦੇਸ ਪਰਤਣ ਦੇ ਮੋਹ ਕਾਰਣ ਬਰੂਨੋ ਝਾਂਸੇ ਵਿਚ ਆ ਗਿਆ ਤੇ ਦੇਸ ਪਰਤ ਆਇਆ। ਅਮੀਰਜਾਦੇ ਨੇ ਲਾਟ ਪਾਦਰੀ ਨੂੰ ਸੂਹ ਦੇ ਕੇ 23 ਮਈ 1592 ਦੇ ਦਿਨ ਬਰੂਨੋ ਨੂੰ ਫੜਵਾ ਦਿਤਾ।

ਬਰੂਨੋ ਨੂੰ ਬੜੇ ਅਜਾਬ ਤੇ ਤਸੀਹੇ ਦਿਤੇ ਗਏ । ਬੱਸ ਇਕੋ ਗੱਲ ਤੇ ਮੁਆਫੀ ਸੀ ਕਿ ਉਹ ਆਪਣੀਆਂ ਖੋਜਾਂ ਵਾਪਸ ਲੈ ਲਏ। ਬਹਾਦਰ ਬਰੂਨੋ ਨੇ ਇਕ ਨ ਮੰਨੀ। ਫਿਰ ਧਾਰਮਿਕ ਅਦਾਲਤ ਨੇ ਆਪਣਾ ਫੈਸਲਾ ਸੁਣਾ ਦਿਤਾ, “ਪਾਕ ਤੇ ਪਵਿੱਤਰ ਚਰਚ ਇਹ ਨਿਰਣਾ ਦਿੰਦਾ ਹੈ ਕਿ ਬਰੂਨੋ ਮੁਜਰਿਮ ਹੈ। ਉਸਦੇ ਖੂਨ ਦਾ ਇਕ ਕਤਰਾ ਵੀ ਡੋਲ੍ਹੇ ਬਿਨਾ, ਉਸਨੂੰ ਮੌਤ ਦੀ ਸਜਾ ਦਿਤੀ ਜਾਵੇ” । ਇਸ ਸਜਾ ਦਾ ਸਿੱਧਾ ਅਰਥ ਸੀ ਕਿ ਬਰੂਨੋ ਨੂੰ ਜਿੰਦਾ ਜਲਾ ਦਿਤਾ ਜਾਵੇ। ਸਜਾ ਸੁਣਦਿਆਂ ਬਰੂਨੋ ਨੇ ਬੜੇ ਠਰੰਮੇ ਨਾਲ ਜੱਜਾਂ ਨੂੰ ਕਿਹਾ ਸੀ . ... “ਰਹਿਮ ਦਿਲ ਖੁਦਾ ਦੇ ਨਾਂ ਉਤੇ ਆਪਣਾ ਫੈਸਲਾ ਸੁਣਾਂਦਿਆਂ ਤੁਸੀਂ ਕਿਉਂ ਡਰ ਰਹੇ ਹੋ” ।

**ਇਸ ਨਿਰਦਈ ਫੈਸਲੇ ਪਿਛੋਂ ਅੱਠ ਸਾਲ ਲਈ ਬਰੂਨੋ ਨੂੰ ਜਿਸ ਕੈਦ ਕੋਠੜੀ ਵਿਚ ਰੱਖਿਆ ਗਿਆ, ਉਸ ਦੀ ਛੱਤ ਸਿੱਕੇ ਦੀ ਬਣੀ ਹੋਈ ਸੀ, ਜਿਹੜੀ ਗਰਮੀਆਂ ਦੀ ਰੁੱਤੇ ਭੱਠੀ ਵਾਂਗ ਭਖ ਜਾਂਦੀ ਤੇ ਸਿਆਲ ਵਿਚ ਠੰਡੀ ਯਖ ਹੁੰਦੀ ਸੀ। ਪਰ ਬਰੂਨੋ ਦੀ ਸਿਦਕ ਦਿਲੀ ਉਕਾ ਨਾ ਡੋਲੀ। ਅਖੀਰ 17 ਫ਼ਰਵਰੀ 1600 ਨੂੰ ਬਰੂਨੋ ਨੂੰ ਇਕ ਮਸਖਰਾ ਬਣਾ ਕੇ ਜਲੂਸ ਦੀ ਸ਼ਕਲ ਵਿਚ ਕਤਲਗਾਹ ਵਿਚ ਲਿਆਂਦਾ ਗਿਆ । ਉਸਦੇ ਪੀਲੇ ਚੋਗੇ ਉਪਰ ਸ਼ੈਤਾਨ ਦੀਆਂ ਭਿਆਨਕ ਸ਼ਕਲਾ ਬਣਾਈਆਂ। ਚਰਚ ਡਰਦਾ ਸੀ ਕਿ ਕਿਧਰੇ ਮਰਨ ਵੇਲੇ ਵੀ ਬਰੂਨੋ ਸੱਚ ਦੀ ਆਵਾਜ ਨਾ ਬੁਲੰਦ ਨਾ ਕਰ ਦੇਵੇ। ਸ਼ਹਾਦਤ ਤੋਂ ਪਹਿਲਾਂ ਉਸਦੀ ਜੀਭ ਟੁੱਕੀ ਗਈ। ਖੋਮੀਨੀ ਸਿਰਫ ਇਸੁ ਯੁਗ ਵਿਚ ਹੀ ਪੈਦਾ ਨਹੀਂ ਹੁੰਦੇ ?**

ਅੰਤ ਵੇਲੇ ਉਸਨੂੰ ਇਕ ਮੌਕਾ ਦਿਤਾ ਗਿਆਂ। ਬਰੂਨੋ ਨੇ ਮੁਸਕਰਾਉਂਦੇ ਹੋਏ ਸਿਰ ਫੇਰ ਦਿਤਾ । ਬਰੂਨੋ ਨੂੰ ਇਕ ਕਰਾਸ ਉਪਰ ਬੰਨ ਕੇ ਜਲਾ ਦਿਤਾ ਗਿਆ । ਇਸ ਚਿਤਾ ਵਿਚ ਵੀ ਕਿਤੇ ਕਰਾਹਟ ਦੀ ਆਵਾਜ ਨਹੀਂ ਸੀ ਆਈ । ਬਰੂਨੋ ਦਾ ਬਲੀਦਾਨ ਵਿਗਿਆਨ ਦੀ ਦੁਨੀਆਂ ਵਿਚ ਅਜਿਹੀ ਸ਼ਹਾਦਤ ਹੈ ਜਿਹੜੀ ਅਮਰ ਹੋ ਚੁੱਕੀ ਹੈ। ਅੱਜ ਉਸੇ ਬਰੂਨੋ ਦਾ ਬੁੱਤ ਰੋਮ ਦੇ ਚੌਂਕ ਵਿਚ ਲੱਗਿਆ ਹੋਇਆ ਹੈ ਤੇ ਸੱਚ ਦੀ ਜਿੱਤ ਦਾ ਪ੍ਰਤੀਕ ਬਣਿਆ ਹੋਇਆ ਹੈ ।

ਇਹ ਜੋ ਪੱਥਰਾਂ ਤੇ ਉਕਰੇ ਨੇ ਮਿਟ ਜਾਣਗੇ,  
ਇਹ ਜੋ ਰੰਗਾਂ 'ਚ ਚਿਤਰੇ ਨੇ ਖੁਰ ਜਾਣਗੇ ।  
ਬਲਦੇ ਹੱਥਾਂ ਨੇ ਜੋ ਵੀ ਹਵਾ ਵਿਚ ਲਿਖੇ  
ਹਰਫ ਉਹੀ ਹਮੇਸ਼ਾ ਲਿਖੇ ਰਹਿਣਗੇ । -(ਪਾਤਰ)

(ਸਫਾ 17 ਦੀ ਬਾਕੀ)

ਨੀਂ ਹੋਈ,ਸਾਡੇ ਘਰ ਦਾ ਮਾਹੌਲ ਕੁਝ ਹੋਰ ਸੀ,ਉਥੇ ਕੁਝ ਹੋਰ ਐ. ਆਦਤਾਂ ਤਾਂ ਹੋਲੀ ਹੋਲੀ ਹੀ ਬਦਲਣਗੀਆਂ ਹੁਣ— ਜੇ ਮੈਂ 'ਸਰਦਾਰ' ਨੂੰ ਕੁਝ ਕਹਿੰਦੀ ਆਂ ਤਾਂ ਉਹ ਆਪਣੀ ਮਾਂ ਤੋਂ ਚਲਦੈ। ਹੁਣ ਕਹਿੰਦੇ ਆ ਅਖੇ ਤੈਨੂੰ ਕੋਈ 'ਕਸਰ' ਐ, ਤੇਰੇ ਦਿਮਾਗ 'ਚ ਫਰਕ ਆ ਜਿਹੜਾ ਤੈਨੂੰ ਬੋਲਣ-ਚੱਲਣ ਦਾ ਨੀਂ ਪਤਾ, ਜਦੋਂ ਸਾਰਾ ਦਿਨ ਇਵੇਂ ਹੀ ਕਰੀ ਜਾਣਾ ਫਿਰ ਮੇਰੇ ਦਿਮਾਗ ਤੇ ਅਸਰ ਵੀ ਤਾਂ ਹੋਣਾ ਹੀ ਹੋਇਆ ਨਾ, ਹੁਣ ਉਹਨਾਂ ਨੇ ਮੈਨੂੰ ਇੱਥੇ (ਪੇਕੀਂ) ਭੇਜ ਤਾ...ਅਖੇ ਜਦੋਂ ਠੀਕ ਹੋਗੀ ਆ ਜਾਵੀਂ, ਡਾਕਟਰ ਓਦੂੰ ਮਚੜੇ ਐ, ਮੇਰੇ ਨਾਲ ਗਲ ਨੀਂ ਕੀਤੀ ਬਾਤ ਨੀਂ ਕੀਤੀ, ਕਹਿੰਦਾ (ਮੈਨੂੰ ਵੇਖ ਕੇ ਹੀ) ਅਖੇ ਇਹਦੇ ਦਿਮਾਗ ਤੇ ਬੋਝ ਐ, ਫਰਕ ਵੀ ਹੋਊ ਮਾੜਾ ਮੋਟਾ ਇਹਨੂੰ ਪਟਿਆਲੇ ਲੈ ਜੋ, ਡਾਕਟਰ ਦਾ ਪਤਾ ਮੈਂ ਦੱਸ ਦਿੰਨਾਂ। ਸਾਡੇ ਘਰਦੇ ਮੈਨੂੰ ਫਿਰ ਚੇਲਿਆਂ ਕੋਲ ਘੜੀਸਣ ਨੂੰ ਫਿਰਦੇ ਨੇ...ਹੁਣ ਵਾਹਵਾ ਤੁਸੀਂ ਆ ਗਏ ਹੋ। ਹੁਣ ਤੁਸੀਂ ਹੀ ਦੱਸੋ ਵੀਰ - ਪਾਗਲ ਕੌਣ ਹੈ ? ਮੈਂ, ਮੇਰੇ ਸਹੁਰੇ ਪੇਕੇ ਜਾਂ............... !

**ਸਾਡੀ ਕਾਰਵਾਈ** :- ਲੜਕੀ ਬਿਲਕੁਲ ਨੌਂ ਬਰ ਨੌਂ ਸੀ, ਉਸਦੀਆਂ ਗੱਲਾਂ ਹੀ ਦਸਦੀਆਂ ਹਨ ਸਾਰੀ ਗੱਲ ਮਾੜੇ ਹਾਲਾਤਾਂ ਦੀ ਸੀ। ਅਸੀਂ ਲੜਕੀ ਦੇ ਮਾਤਾ-ਪਿਤਾ ਤੇ ਭਰਾਵਾਂ ਨੂੰ ਸਮਝਾਇਆ ਕਿ ਲੜਕੀ ਨੂੰ ਕੋਈ 'ਅਚਾ' ਨਹੀ ਹੈ ਤੇ ਨਾ ਹੀ ਇਹਦੇ ਦਿਮਾਗ 'ਚ ਕੋਈ ਨੁਕਸ ਹੈ-ਲੜਕੀ ਬਿਲਕੁਲ ਠੀਕ ਹੈ। ਤੁਸੀਂ ਇਸ ਦੇ ਸਹੁਰੇ ਘਰ ਨਾਲ ਗੱਲ ਕਰੋ, ਇਸਦੇ ਸੁਭਾਅ ਸਬੰਧੀ, ਕਹੋ ਇਹ ਬਿਲਕੁਲ ਠੀਕ ਆ ਹੁਣ, ਅਸੀਂ ਇਸਦਾ ਇਲਾਜ ਕਰਵਾ ਦਿੱਤਾ ਹੈ। ਲੜਕੀ ਦੇ ਪਤੀ ਨੂੰ ਅਲੱਗ ਮਿਲਕੇ ਚੰਗੀ ਤਰ੍ਹਾਂ ਸਮਝਾ ਦੇਣਾ। ਲੜਕੀ ਨੂੰ ਵੀ ਅਸੀਂ ਵਿਸ਼ਵਾਸ ਦਿਵਾਇਆ ਕਿ ਉਸਦੇ ਹਾਲਾਤ ਬਦਲ ਜਾਣਗੇ ਸਮੇਂ ਅਨੁਸਾਰ, ਤੂੰ ਬਿਲਕੁਲ ਠੀਕ ਹੈਂ ਮਨ ਤੇ ਬਹੁਤਾ ਬੋਝ ਪਾਉਣ ਦੀ ਜਰੂਰਤ ਨਹੀਂ ਹੈ।

ਘਰ ਵਾਲਿਆਂ ਨੇ ਸਾਡੇ ਕਹੇ ਤੇ ਪੂਰਾ ਅਮਲ ਕੀਤਾ ਬਾਅਦ 'ਚ ਸਾਨੂੰ ਪਤਾ ਲੱਗਾ ਕਿ ਉਹ ਲੜਕੀ ਹੁਣ ਬਿਲਕੁਲ ਠੀਕ-ਠਾਕ ਰਹਿ ਰਹੀ ਹੈ।



# ਦੰਦ ਗਏ ਸਵਾਦ ਗਿਆ

ਦੰਦਾਂ ਦੀ ਸੰਭਾਲ ਅਤੇ ਸਫਾਈ ਨਾਲ ਸਬੰਧਤ ਇਸ ਅੰਕ ਵਿਚ ਅਸੀਂ ਦੋ ਲੇਖ ਪਾਠਕਾਂ ਦੀ ਜਾਣਕਾਰੀ ਲਈ ਲਾ ਰਹੇ ਹਾਂ। ਟੂਥ ਪੇਸਟਾਂ ਦੀ ਅਕਸਰ ਬਹੁਤ ਹੀ ਭਰਮਾਊ ਅਤੇ ਦਿਲਕਸ਼ ਇਸਤਿਹਾਰਬਾਜੀ ਕੀਤੀ ਜਾਂਦੀ ਹੈ ਪਰ ਅਸਲ ਵਿਚ ਇਹਨਾਂ ਵਿਚ ਕੀ ਕੁਝ ਪਦਾਰਥ ਹੁੰਦੇ ਹਨ ਇਸ ਬਾਰੇ ਜਾਣਕਾਰੀ ਦਿੰਦਾ ਹੈ **ਮੇਨਕਾ ਗਾਂਧੀ** ਦਾ ਲਿਖਿਆ ਹੋਇਆ ਲੇਖ 'ਟੂਥਪੇਸਟ ਹੀ ਕਿਉਂ' ? ਇਸ ਲੇਖ ਵਿਚੋਂ ਸਪਸ਼ਟ ਹੁੰਦਾ ਹੈ ਕਿ ਵੱਡੇ ਵੱਡੇ ਦਾਹਵਿਆਂ ਦੇ ਬਾਵਜੂਦ ਟੂਥ ਪੇਸਟਾਂ ਵਿਚ ਦੰਦਾ ਲਈ ਲਾਭਦਾਇਕ ਕੋਈ ਚੀਜ ਨਹੀਂ ਹੁੰਦੀ। ਇਸ ਲੇਖ ਦੇਣ ਦਾ ਸਾਡਾ ਮਤਲਬ ਇਹ ਨਹੀਂ ਕਿ ਦੰਦਾਂ ਦੀ ਸਫ਼ਾਈ ਲਈ ਬੁਰਸ਼-ਟੂਥਪੇਸ਼ਟ ਉਕਾ ਹੀ ਨਹੀਂ ਵਰਤਣਾ ਚਾਹੀਦਾ, ਸਗੋਂ ਇਸ ਗੱਲ ਤੋਂ ਜਾਣੂ ਕਰਵਉਣਾ ਹੀ ਹੈ ਕਿ ਕਿੱਕਰ, ਟਾਹਲੀ ਜਾਂ ਨਿੰਮ ਆਦਿ ਦੀ ਦਾਤਣ ਜਿਸ ਦੀ ਨਾ ਕਦੇ ਟੀ.ਵੀ. ਤੋਂ ਕੋਈ ਮਸ਼ਹੂਰੀ ਆਉਂਦੀ ਹੈ ਅਤੇ ਨਾ ਹੀ ਰੇਡੀਓ ਸਿਲੋਨ ਤੋਂ ਕੋਈ ਗੀਤਮਾਲਾ, ਅਸਲ ਵਿਚ ਟੂੱਥਪੇਸਟਾਂ ਦੇ ਮੁਕਾਬਲੇ ਵਧੇਰੇ ਚੰਗੀਆਂ ਹਨ। ਫਰਕ ਸਿਰਫ਼ ਐਨਾ ਹੈ ਕਿ ਟੂੱਥਪੇਸਟਾਂ ਨੂੰ ਵੱਡੀਆ ਵੱਡੀਆਂ ਬਹੁਕੌਮੀ ਕੰਪਨੀਆਂ ਬਣਾਉਂਦੀਆਂ ਹਨ ਜੋ ਇਹਨਾਂ ਦੀ ਮਸ਼ਹੂਰੀ ਤੇ ਕਰੋੜਾਂ ਰੁਪਏ ਖਰਚ ਕਰਦੀਆਂ ਹਨ ਅਤੇ ਸ਼ਹਿਰ ਵਿਚ ਫੁੱਟਪਾਥ ਤੇ ਦਾਤਣ ਵੇਚਣ ਵਾਲਾ ਗਰੀਬ ਆਪਣੀਆਂ ਦਾਤਣਾਂ ਦੀ ਮਸਹੂਰੀ ਲਈ ਸਿਰਫ ਉਚੀ ਅਵਾਜ ਵਿਚ ਹੋਕਾ ਹੀ ਲਗਾ ਸਕਦਾ ਹੈ। ਜਿਸ ਕਰਕੇ ਮਾਡਲ ਮੁੰਡੇ/ਕੁੜੀਆਂ ਦੇ ਦੰਦਾਂ ਦੀ ਚਮਕ ਦੇ ਚੁੰਧਿਆਏ ਲੋਕ ਇਹਨਾਂ ਟੂੱਥ ਪੇਸਟਾਂ ਦੀ ਰਚਨਾ ਬਾਰੇ ਜਾਨਣ ਦੀ ਕਦੇ ਕੋਸਿਸ਼ ਹੀ ਨਹੀਂ ਕਰਦੇ।

ਫਲੋਰਾਈਡ ਬਾਰੇ ਲਿਖਿਆ ਹੋਇਆ ਡਾ: ਭੁਪੇਸ਼ ਮੰਗਲਾ ਦਾ ਲੇਖ ਵੀ ਮੁੱਖ ਤੌਰ ਤੇ ਦੰਦਾਂ ਅਤੇ ਟੂੱਥ ਪੇਸਟਾਂ ਨਾਲ ਹੀ ਸਬੰਧਿਤ ਹੈ। ਸਾਡੇ ਵਿਚੋਂ ਥੋੜੇ ਬਹੁਤ ਚੇਤੰਨ ਲੋਕ ਇਹ ਗੱਲ ਜਾਣਦੇ ਹਨ ਕਿ ਬਹੁਕੌਮੀ ਕੰਪਨੀਆਂ ਵਲੋਂ ਭਾਰਤ ਵਰਗੇ ਪਛੜੇ ਮੁਲਕਾਂ ਵਿਚ ਉਥੋਂ ਦੀਆਂ ਹਾਲਤਾਂ ਮੁਤਾਬਕ ਫਾਰਮੂਲੇ ਜਾਂ ਤਕਨੀਕਾਂ ਵਿਕਸਿਤ ਕਰਨੀਆਂ ਤਾਂ ਦੂਰ ਦੀ ਗੱਲ, ਬਲਿਕ ਉਲਟਾ ਉਹ ਫਾਰਮੂਲੇ ਅਤੇ ਤਕਨੀਕਾਂ ਵਰਤੀਆਂ ਜਾਂਦੀਆਂ ਹਨ ਜੋ ਉਹਨਾਂ ਦੇ ਆਪਣੇ ਮੁਲਕਾਂ ਵਿਚ ਵੀ ਰੱਦ ਕੀਤੀਆਂ ਜਾ ਚੁੱਕੀਆਂ ਹੁੰਦੀਆਂ ਹਨ। ਅਨੇਕਾਂ ਅਜਿਹੀਆਂ ਦਵਾਈਆਂ, ਜੋ ਆਪਣੇ ਭੈੜੇ ਅਸਰਾਂ ਕਾਰਣ ਵਿਕਸਿਤ ਦੇਸਾਂ ਵਿਚ ਪਾਬੰਦੀ ਸ਼ੁਦਾ ਹਨ, ਸਾਡੇ ਵਰਗੇ ਮੁਲਕਾਂ ਵਿਚ ਬਿਨਾਂ ਰੋਕ ਟੋਕ ਧੜਾਧੜ ਬਣਾਈਆਂ ਅਤੇ ਵੇਚੀਆਂ ਜਾ ਰਹੀਆਂ ਹਨ। ਅਜਿਹੀ ਹੀ ਇਕ ਉਦਾਹਰਣ ਫਲੋਰਾਈਡ ਵਾਲੇ ਟੂੱਥ ਪੇਸਟਾਂ ਦੀ ਹੈ। ਬਹੁਤ ਸਾਰੇ ਟੂੱਥਪੇਸਟਾਂ ਵਿਚ ਫਲੋਰਾਈਡ ਹੋਣ ਦੀ ਬੜੀ ਜੋਰਦਾਰ ਮਸ਼ਹੂਰੀ ਕਰਕੇ ਆਮ ਜਨਤਾ ਦੇ ਦਿਮਾਗ ਵਿਚ ਇਹ ਬਿਠਾ ਦਿਤਾ ਜਾਂਦਾ ਹੈ ਕਿ ਜੇ ਉਹਨਾਂ ਇਹ ਫਲੋਰਾਈਡ ਵਾਲਾ ਟੂੱਥਪੇਸਟ ਨਾ ਵਰਤਿਆ ਤਾਂ ਉਹਨਾਂ ਦੇ ਦੰਦਾਂ ਦੀ ਖੈਰ ਨਹੀਂ। ਜਦ ਕਿ ਸਚਾਈ ਇਹ ਹੈ ਕਿ ਭਾਰਤ ਵਿਚ ਫਲੋਰਾਈਡ ਦੀ ਮਾਤਰਾ ਪਹਿਲਾਂ ਹੀ ਜਿਆਦਾ ਹੈ ਅਤੇ ਇਸਦੀ ਜਿਆਦਾ ਮਾਤਰਾ ਫਲੂਰੋਸਿਸ ਨਾਮ ਦਾ ਭਿਆਨਕ ਰੋਗ ਪੈਦਾ ਕਰਦੀ ਹੈ। ਬੱਚਿਆਂ ਲਈ ਇਹ ਖਾਸ ਤੌਰ ਤੇ ਖਤਰਨਾਕ ਹੈ। ਵਿਸ਼ਵ ਸਿਹਤ ਸੰਗਠਨ ਵਲੋਂ ਵੀ ਸਿਫਾਰਸ ਕੀਤੀ ਗਈ ਹੈ ਕਿ ਭਾਰਤ ਵਿਚ ਫਲੋਰਾਈਡ ਮਿਲੇ ਟੂੱਥ ਪੇਸਟਾਂ ਦੀ ਵਰਤੋਂ ਬਿਲਕੁਲ ਨਹੀਂ ਕਰਨੀ ਚਾਹੀਦੀ।

## ਟੂਥਪੇਸਟ ਹੀ ਕਿਉਂ ?

--ਮੇਨਕਾ ਗਾਂਧੀ

ਛੋਟੇ ਹੁੰਦਿਆਂ, ਮੇਰੇ ਦਾਦਾ ਦਾਦੀ ਦੀ ਰੀਝ ਹੁੰਦੀ ਸੀ ਕਿ ਅਸੀਂ ਸਾਰੇ ਬੱਚੇ ਆਵਦੇ ਦੰਦ ਨਿੰਮ ਦੀ ਦਾਤਣ ਨਾਲ ਸਾਫ ਕਰੀਏ। ਬੇਸ਼ੱਕ 'ਮਾਡਰਨ' ਬੱਚੇ ਹੋਣ ਕਾਰਣ ਅਸੀਂ ਦਰਖਤ ਦੀਆ ਟਹਿਣੀਆਂ ਦੇ ਸੰਕਲਪ ਨੂੰ ਗਿਆ ਗੁਜਰਿਆਂ ਰਿਵਾਜ ਸਮਝਦੇ ਸਾਂ। ਹੁਣ 'ਦੀ ਸੀਕਰਟ ਹਾਊਸ' ਕਿਤਾਬ ਪੜਣ ਤੋਂ ਬਾਅਦ ਸੋਚਦੀ ਹਾਂ ਕਿ ਮੈਂ ਨਿੰਮ ਦੀਆਂ ਟਹਿਣੀਆਂ ਵਲ ਫੇਰ ਪਰਤਾਂਗੀ ।

ਇਹ ਟੂੱਥ ਪੇਸਟ ਜੋ ਤੁਸੀਂ ਵਰਤਦੇ ਹੋ ਕਾਹਦਾ ਬਣਿਆ ਹੋਇਆ ਹੈ ਬਿਨਾਂ ਜੀਅ ਮੁਤਲਾਏ ਜੇ ਤੁਸੀਂ ਉਨਾਂ ਚੀਜਾਂ ਦੀ ਸੂਚੀ ਪੜ੍ਹ ਸਕੋ ਤਾਂ ਤਕੜੇ ਹੋ। ਬਹੁਤੇ ਟੂੱਥਪੇਸਟਾਂ ਵਿਚ 35-50 ਪ੍ਰਤੀਸ਼ਤ ਦੇ ਲਗਭਗ ਸਾਧਾਰਣ ਟੂਟੀ ਦਾ ਪਾਣੀ ਹੁੰਦਾ ਹੈ। ਮਾਤਰਾ ਵਿਚ ਪਾਣੀ ਤੋਂ ਦੂਜੀ ਥਾਂ ਚਾਕ ਦੀ ਹੈ-ਉਹੀ ਚਾਕ ਜੋ ਬਲੈਕ ਬੋਰਡ ਉਪਰ ਲਿਖਣ ਦੇ ਕੰਮ ਆਉਂਦਾ ਹੈ।

ਬੁਰਸ਼ ਕਰਦਿਆਂ ਸਖਤ ਚਾਕ ਦੇ ਕਣ ਦੰਦਾਂ ਉਪਰਲੀ ਅਨੈਮਲ ਦੀ ਤਹਿ ਨੂੰ ਰਗੜ ਕੇ ਲਾਹ ਦਿੰਦੇ ਹਨ ਅਤੇ ਦੰਦਾਂ ਉਪਰ ਡੂੰਘ, ਚੀਰ ਆਦਿ ਪਾ ਦਿੰਦੇ ਹਨ । ਇਹ ਚਾਕ ਕੁਝ ਪੀਲੇਪਣ ਨੂੰ ਵੀ ਲਾਹ ਦੇਵੇਗਾ ਅਤੇ ਇਸਨੂੰ ਚਮਕਾਉਣ ਦੇ ਕੰਮ ਲਈ ਹੀ ਪਾਇਆ ਜਾਂਦਾ ਹੈ । ਪਰ ਚਾਕ ਦੇ ਵੱਡੇ ਕਣ ਦੰਦਾਂ ਉਪਰ ਅਜਿਹੇ ਮੁਸਾਮਦਾਰ ਟੋਏ ਪਾ ਦਿੰਦੇ ਹਨ ਜਿਥੇ ਕੀਟਾਣੂਆਂ ਨੂੰ ਭਵਿੱਖ ਵਿਚ ਵਧਣ ਫੁੱਲਣ ਲਈ ਥਾਂ ਮਿਲਦਾ ਹੈ । ਪੇਸਟ ਬਣਾਉਂਦੇ ਵਕਤ ਇਹਨਾਂ ਵੱਡੇ ਕਣਾਂ ਨੂੰ ਛਾਣ ਕੇ ਵਖ ਕਰ ਸਕਣਾ ਅਸੰਭਵ ਹੁੰਦਾ ਹੈ ।

ਜੇ ਪੀਲਾਪਣ ਉਪਰੋਂ ਨਹੀਂ ਛਿੱਲਿਆ ਜਾਂਦਾ ਤਾਂ ਇਸ ਲਈ ਜੋ ਅਗਲਾ ਪਦਾਰਥ ਰਲਾਇਆ ਜਾਂਦਾ ਹੈ ਉਹ ਹੈ ਟਾਈਟੇਨੀਅਮ ਡਾਈਆਕਸਾਈਡ । ਇਸਦੀ ਪਰਤ ਪੀਲੇਪਣ ਤੇ ਚੜ ਜਾਂਦੀ ਹੈ ਅਤੇ ਤੁਸੀਂ ਸਮਝਦੇ ਹੋ ਕਿ ਦੰਦ ਚਿੱਟੇ ਹੋ ਗਏ ਹਨ । ਖੈਰ ਪਾਣੀ ਵਿਚ ਘੁਲਣਸ਼ੀਲ ਹੋਣ ਕਰਕੇ ਅਗਲੇ ਕੁਝ ਘੰਟਿਆਂ ਵਿਚ ਇਹ ਪੇਟ ਵਿਚ ਚਲਾ ਜਾਂਦਾ ਹੈ । ਕੁਝ ਉਤਪਾਦਕ ਇਸ ਵਿਚ ਅਜਿਹੇ ਰੰਗ ਮਿਲਾ ਦਿੰਦੇ ਹਨ ਜਿਹੋ ਜਿਹੇ ਤੁਸੀਂ ਕੱਪੜਿਆਂ ਨੂੰ ਚਿੱਟੇ ਕਰਨ ਲਈ ਵਰਤਦੇ ਹੋ । ਟਿਊਬ ਵਿਚਲੇ ਇਸ ਮਿਸ਼ਰਣ ਨੂੰ ਸੁੱਕਣ ਤੋਂ ਬਚਾਉਣ ਲਈ ਗਲੈਸ਼ਰੀਨ ਗਲਾਈਕੋਲ (ਠੰਡੇ ਦੇਸਾਂ ਵਿਚ ਕਾਰ ਵਿਚ ਪੈਟ-ਰੋਲ ਜੰਮਣੋ ਰੋਕਣ ਲਈ ਜਿਸ ਤੱਤ ਨੂੰ ਵਰਤਿਆ ਜਾਂਦਾ ਹੈ) ਪਾਇਆ ਜਾਂਦਾ ਹੈ । ਇਸ ਮਿਸ਼ਰਣ ਨੂੰ ਫੁਲਾਉਣ ਲਈ ਇਸ ਵਿਚ ਸਮੁੰਦਰੀ ਬੂਟੀ Cond.us cr spr s ਪਾਈ ਜਾਂਦੀ ਹੈ ਜੋ ਦੂਜੇ ਤੱਤਾਂ ਨੂੰ ਜੋੜਨ ਲਈ ਗੂੰਦ ਦਾ ਕੰਮ ਦਿੰਦੀ ਹੈ । ਇਸ ਨੂੰ ਨਰਮ ਕਰਨ ਲਈ ਪੈਰਾਫਿਨ ਨਾਮੀ ਤੇਲ ਪਾਇਆ ਜਾਂਦਾ ਹੈ ਜੋ ਲੈਂਪ ਜਗਾਉਣ ਦੇ ਕੰਮ ਵੀ ਆਉਂਦਾ ਹੈ ।

ਸਵੇਰੇ ਸਵੇਰੇ ਵਰਤੇ ਜਾਂਦੇ ਇਸ ਦੰਦ ਸਾਫ ਕਰਨ ਵਾਲੇ ਪਦਾਰਥ ਨੂੰ ਤਾਜ਼ਾ ਦਮ ਰੱਖਣ ਲਈ ਦੋ ਚੀਜ਼ਾਂ ਹੋਰ ਵੀ ਪਾਈਆਂ ਜਾਂਦੀਆਂ ਹਨ । ਇਸ ਵਿਚ ਝੱਗ ਵਾਲੀਆਂ ਚੀਜ਼ਾ ਵੀ ਸ਼ਾਮਿਲ ਹਨ ਤਾਂ ਜੋ ਵਿਕਰੀ ਚੰਗੀ ਹੋਵੇ ।

ਇਉਂ ਕਰਨ ਲਈ ਕਈ ਸੋਧਕ ਵੀ ਵਰਤੇ ਜਾਂਦੇ ਹਨ । ਉਹ ਸੋਧਕ ਜੋ ਕੱਪੜੇ ਧੋਣ ਦੇ ਵੀ ਕੰਮ ਆਉਂਦਾ ਹੈ । ਇਹ ਸੋਧਕ ਬਿਲਕੁਲ ਬੇਲੋੜੇ ਹੁੰਦੇ ਹਨ । ਪਰ ਇਸ ਦੁਆਰਾ ਬਣਾਈ ਝੱਗ ਦੇ ਬੁਲਬੁਲੇ ਬੜੇ ਦਿਲਕਸ਼ ਹੁੰਦੇ ਹਨ ।

ਬਦਕਿਸਮਤੀ ਨਾਲ ਸੋਧਕ ਦਾ ਸੁਆਦ ਭਿਆਨਕਤਾ ਦੀ ਹੱਦ ਤਕ ਕੌੜਾ ਅਤੇ ਤਿੱਖਾ ਹੁੰਦਾ ਹੈ (ਸ਼ਰਫ ਨੂੰ ਖਾ ਕੇ ਵੇਖੋ) ਚਾਕ ਵੈਸੇ ਵੀ ਬੇਸੁਆਦਾ ਹੁੰਦਾ ਹੈ । ਇਸ ਲਈ ਸੁਗੰਧੀ ਦਾ ਸ਼ਾਮਲ ਕਰਨਾ ਜਰੂਰੀ ਹੈ । ਪਿਪਰਾਮੈਂਟ ਤੇਲ ਵਰਤਿਆ ਜਾਂਦਾ ਹੈ । ਇਸ ਵਿਚ ਮੈਨਥੋਲ ਦੇ ਰਵੇ ਅਤੇ ਸਕਰੀਨ ਜਾਂ ਹੋਰ ਮਿੱਠਾ ਰਲਾਇਆ ਜਾਂਦਾ ਹੈ ।

ਹਾਲੇ ਇਹ ਸਾਰਾ ਕੁਝ ਨਹੀਂ । ਚਾਕ, ਪਾਣੀ, ਰੰਗ, ਸਮੁੰਦਰੀ ਬੂਟੀ, ਪੈਰਾਟਿਨ ਤੇਲ, ਸੋਧਕ ਅਤੇ ਪਿਪਰਾਮੈਂਟ ਆਦਿ ਦਾ ਮਿਸ਼ਰਣ ਗੁਸਲਖਾਨੇ ਵਿਚ ਲੱਖਾਂ ਕੀਟਾਣੂਆਂ ਨੂੰ ਜੀਉ ਆਇਆ ਆਖਣ ਦਾ ਵਧੀਆ ਜਰੀਆ ਹਨ ਜੋ ਆਵਦੇ ਪਾਚਕ ਰਸਾਂ ਨਾਲ ਚਾਕ ਨੂੰ ਤਬਾਹ ਕਰ ਦਿੰਦੇ ਹਨ ਅਤੇ ਇਸ ਦੀ ਨਮੀ ਅਤੇ ਪੈਰਾਫਿਨ ਨੂੰ ਹਜ਼ਮ ਕਰਕੇ ਪਾਣੀ ਦੇ ਬੁਲਬਲਿਆਂ 'ਚ ਤਰਨ ਲਗਦੇ ਹਨ । ਇਸ ਲਈ ਉਤਪਾਦਕ ਇੰਨਾਂ ਕੀਟਾਣੂਆ ਨੂੰ ਮਾਰਨ ਲਈ ਇਸ ਵਿਚ ਕੁਝ ਹੋਰ ਵੀ ਸ਼ਾਮਲ ਕਰਦੇ ਹਨ । ਇਹ ਕੁਝ ਫਾਰਮ ਐਲਡੀਹਾਈਡ ਹੈ- ਉਹ ਕੀਟਾਣੂਨਾਸ਼ਕ ਜੋ ਡਾਕਟਰ ਕਲੀਨਕਾਂ 'ਚ ਵਰਤਦੇ ਹਨ । ਇਸ ਵਿਚ ਜਰਾ ਫਲੋਰਾਈਡ ਵੀ ਮਿਲਾਇਆ ਜਾਂਦਾ ਹੈ ਉਹੀ ਕੈਮੀਕਲ ਜੋ ਦਿਮਾਗ ਨੂੰ ਮਾੜੇ ਰੁੱਖ ਪ੍ਰਭਾਵਿਤ ਕਰਦਾ ਹੋਣ ਕਰਕੇ, ਅੱਜਕਲ ਅਲੋਚਨਾ ਦਾ ਕੇਂਦਰ ਬਣਿਆ ਹੋਇਆ ਹੈ ।

ਜੇ ਇਹ ਮਿਸ਼ਣ ਡਰਾਉਣਾ ਲਗਦਾ ਹੈ ਤਾਂ ਦਿਲ ਨਾ ਛੱਡੋ । ਅਧਿਐਨ ਨੇ ਇਹ ਦਿਖਾਇਆ ਹੈ ਕਿ ਸਾਫ ਪਾਣੀ ਨਾਲ ਬੁਰਸ਼ ਕਰਨਾ ਵੀ ਓਨਾ ਹੀ ਲਾਭਦਾਇਕ ਹੈ । ਦੇਖਿਆ ਗਿਆ ਹੈ ਕਿ ਅਸੀਂ ਟੁੱਥ ਪੇਸਟ ਵਲ ਜਿਆਦਾ ਪਰ ਬੁਰਸ਼ ਵਲ ਘੱਟ ਧਿਆਨ ਦਿੰਦੇ ਹਾਂ । ਪਰ ਹਾਲੇ ਵੀ ਸੰਭਾਲਿਆ ਜਾ ਸਕਦਾ ਹੈ । ਬਦਲਵੇਂ ਰੂਪ 'ਚ-ਦਾਤਣ ਵਲ ਪਰਤਿਆ ਜਾਵੇ ।

('ਦੀ ਟ੍ਰਿਬਿਊਨ' 'ਚੋਂ ਧੰਨਵਾਦ ਸਹਿਤ)



# ਸਾਨੂੰ ਕਿੰਨੇ ਕੁ ਫਲੋਰਾਈਡ ਦੀ ਲੋੜ ਹੈ ?

ਮੂਲ ਲੇਖਕ : ਸ੍ਰੀ ਭੂਪੇਸ਼ ਮੰਗਲਾ
ਅਨੁਵਾਦਕ : ਭੂਰਾ ਸਿੰਘ

ਅਨੁਮਾਨ ਹੈ ਕਿ ਭਾਰਤ ਵਿਚ ਲਗਭਗ ਦੋ ਕਰੋੜ ਇਨਸਾਨ ਜਿਹਨਾਂ ਵਿਚ ਬੱਚਿਆਂ ਦੀ ਸੰਖਿਆ ਵੀ ਕੋਈ ਘੱਟ ਨਹੀਂ ਫਲੂਰੋਸਿਸ ਤੋਂ ਪੀੜਤ ਹਨ । ਇਸ ਬਿਮਾਰੀ ਵਿਚ ਆਦਮੀ ਬਾਕੀ ਜੀਵਨ ਲਈ ਨਕਾਰਾ ਹੋ ਜਾਂਦਾ ਹੈ । ਭਾਵੇਂ ਫਲੂਰੋਸਿਸ ਦੇ ਰੋਗ ਦਾ ਕੋਈ ਇਲਾਜ ਨਹੀਂ ਹੈ । ਪਰ ਥੋੜੀ ਜਿਹੀ ਸਾਵਧਾਨੀ ਨਾਲ ਆਦਮੀ ਇਸ ਰੋਗ ਤੋਂ ਮੁਕਤ ਰਹਿ ਸਕਦਾ ਹੈ ।

ਇਸ ਕਸ਼ਟ ਦੀ ਪਹਿਚਾਣ ਕਾਫੀ ਪਹਿਲਾਂ 1937 ਵਿਚ ਹੀ ਆਂਧਰਾ ਪ੍ਰਦੇਸ ਵਿਚ ਹੋ ਗਈ ਸੀ ਅਤੇ ਇਸ ਗੱਲ ਦੀ ਜਾਣਕਾਰੀ ਮਿਲ ਗਈ ਸੀ ਕਿ ਪਾਣੀ, ਖਾਧ ਖੁਰਾਕ, ਫਲੋਰਾਈਡ ਟੁੱਥ ਪੇਸਟ ਦੀ ਵਰਤੋਂ, ਫਲੋਰਾਈਡ ਮਿਲੀ ਦਵਾਈ ਖਾਣ ਨਾਲ ਅਤੇ ਉਦਯੋਗਕ ਖੇਤਰਾਂ ਦੇ ਨੇੜੇ ਫਲੋ-ਰਾਈਡ ਮਿਲੀ ਦੂਸ਼ਿਤ ਹਵਾ ਵਿਚ ਸਾਹ ਲੈਣ ਨਾਲ ਆਮ ਤੌਰ ਤੇ ਜਿਆਦਾ ਫਲੋਰਾਈਡ ਸਰੀਰ ਵਿਚ ਪਹੁੰਚਣ ਨਾਲ ਇਹ ਰੋਗ ਹੁੰਦਾ ਹੈ । ਭਾਰਤੀ ਉਪ ਮਹਾਂਦੀਪ ਵਿਚ ਧਰਤੀ ਦੀ ਬਾਹਰੀ ਪਰਤ ਫਲੋਰਾਈਡ ਮਿਲੇ ਹੋਏ ਖਣਿਜ ਪਦਾਰਥਾਂ ਦੀ ਬਹੁਤਾਤ ਹੈ । ਇ । ਕਰਕੇ ਭਾਰਤ ਦੀ ਭੂਮੀ ਅਤੇ ਇਥੋਂ ਦੇ ਪਾਣੀ ਵਿਚ ਫਲੋਰਾਈਡ ਉਮੀਦ ਤੋਂ ਕਿਤੇ ਵਧ ਮੌਜੂਦ ਹੈ । ਮਨੁੱਖੀ ਸਰੀਰ ਵਿਚ 10 ਲੱਖ ਮਿਲੀ ਗਰਾਮ ਪਾਣੀ ਵਿਚ 1 ਮਿਲੀਗਰਾਮ ਫਲੋਰਾਈਡ ਸਹਿਣ ਕਰਨ ਦੀ ਸਮਰਥਾ ਹੈ । ਭਾਰਤ ਦੇ ਜਿਆਦਾਤਰ ਰਾਜਾ ਦੇ ਨਿਵਾਸੀ, ਬਹੁਤ ਵੱਡੇ ਵੱਡੇ ਸ਼ਹਿਰਾਂ ਦੇ ਨਿਵਾਸੀਆਂ ਨੂੰ ਛੱਡ ਕੇ ਜਿਥੇ ਮਨਿਉਸਿਪਲ ਕਮੇਟੀਆਂ ਪਾਣੀ ਦੀ ਪੂਰਤੀ ਕਰਦੀਆਂ ਹਨ, ਪ੍ਰਤੀ 10 ਲੱਖ ਮਿਲੀਗ੍ਰਾਮ ਪਿਛੇ 2 ਤੋਂ 38 ਮਿਲੀਗ੍ਰਾਮ ਤਕ ਫਲੋਰਾਈਡ ਦਾ ਉਪਯੋਗ ਕਰਦੇ ਹਨ । ਇਸ ਤੋਂ ਬਿਨਾਂ ਖਾਧ-ਖੁਰਾਕ ਦੁਆਰਾ ਜੋ ਫਲੋਰਾਈਡ ਸਰੀਰ ਵਿਚ ਪਹੁੰਚਦਾ ਹੈ ਇਸ ਦੇ ਸਬੰਧ ਵਿਚ ਕੋਈ ਅਨੁਮਾਨ ਨਹੀਂ ਲਗਾਇਆ ਜਾ ਸਕਦਾ । ਇਹੀ ਕਾਰਨ ਹੈ ਕਿ ਭਾਰਤ ਦੇ 12 ਰਾਜ ਅਤੇ ਕੇਂਦਰੀ ਪ੍ਰਬੰਧਕ ਪ੍ਰਦੇਸ਼ ਦਿੱਲੀ 'ਫਲੋਰੋਸਿਸ' ਪ੍ਰਭਾਵਿਤ ਖੇਤਰ ਘੋਸ਼ਿਤ ਕੀਤੇ ਗਏ ਹਨ ।

ਦੰਦਾਂ ਅਤੇ ਹੱਡੀਆਂ ਦੇ ਰੋਗਾਂ ਤੋਂ ਬਿਨਾਂ ਫਲੋਰੋਸਿਸ ਨਾਲ ਗੁਰਦੇ ਅਤੇ ਜਿਗਰ ਵਿਚ ਵੀ ਕਸ਼ਟ ਹੋ ਸਕਦਾ ਹੈ । ਮਾਸ ਪੇਸ਼ੀਆਂ ਕਮਜੋਰ ਹੋ ਸਕਦੀਆਂ ਹਨ । ਅਲਰਜੀ ਵਧ ਸਕਦੀ ਹੈ । ਪੇਟ ਤੇ ਅੰਤੜੀਆਂ ਵਿਚ ਕਸ਼ਟ ਹੋ ਸਕਦਾ ਹੈ । ਪਤਲੇ ਦਸਤ ਲੱਗ ਸਕਦੇ ਹਨ । ਕਬਜ ਦੀ ਸ਼ਿਕਾਇਤ ਹੋ ਸਕਦੀ ਹੈ । ਪੇਟ 'ਚ ਭਾਰੀਪਣ ਦਾ ਅਹਿਸਾਸ ਹੋ ਸਕਦਾ ਹੈ ਅਤੇ ਪੇਟ ਗੈਸ ਦੀ ਸਿਕਾਇਤ ਹੋ ਸਕਦੀ ਹੈ । ਇਸ ਤੋਂ ਬਿਨਾਂ ਸਿਰਦਰਦ, ਲਕਵੇ ਜਿਹਾ ਨਾੜੀ ਮੰਡਲ ਦਾ ਕਸ਼ਟ ਅਤੇ ਨਾੜੀਆਂ ਵਿਚ ਕੈਲਸ਼ੀਅਮ ਦਾ ਜਮਾ ਜੋ ਦਿਲ ਦੀ ਤਕਲੀਫ ਦਾ ਕਾਰਨ ਹੁੰਦਾ ਹੈ ਆਦਿ ਕੁਝ ਅਜਿਹੇ ਕਸ਼ਟ ਹਨ, ਜੋ ਫ਼ਲੋਰੋਸਿਸ ਨਾਲ ਸਬੰਧਤ ਹਨ ।

ਇਹਨਾਂ ਹਾਲਤਾਂ ਵਿਚ ਭਾਰਤ ਵਿਚ ਫਲੋਰਾਈਡ ਮਿਲੇ ਟੂਥਪੇਸਟਾਂ ਦੀ ਵਿਕਰੀ ਗੈਰ ਜਰੂਰੀ ਦੇ ਨਾਲ ਨਾਲ ਅਨੈਤਿਕ ਅਤੇ ਅਪਰਾਧ ਹੈ । ਹਰ ਫਲੋਰਾਈਡ ਮਿਲੇ ਟੁੱਥਪੇਸਟ ਵਿਚ ਹਰ ਦਸ ਲੱਖ ਮਿਲੀਗ੍ਰਾਮ ਪਿਛੇ 1 ਹਜ਼ਾਰ ਤੋਂ 2 ਹਜਾਰ ਮਿਲੀਗ੍ਰਾਮ ਤਕ ਫਲੋਰਾਈਡ ਹੁੰਦਾ ਹੈ । ਕੁਝ ਵਿਚ ਤਾਂ 3 ਹਜਾਰ ਮਿਲੀਗ੍ਰਾਮ ਤਕ ਵੀ ਹੁੰਦਾ ਹੈ । ਮੂੰਹ ਦੀਆਂ ਅਤੇ ਜੀਭ ਦੇ ਥੱਲੇ ਦੀਆਂ ਝਿੱਲੀਆਂ ਟੁੱਥ ਪੇਸਟ ਵਿਚੋਂ ਫਲੋਰ ਈਡ ਨੂੰ ਬੜੀ ਤੇਜੀ ਨਾਲ ਗ੍ਰਹਿਣ ਕਰਦੀਆਂ ਹਨ ਅਤੇ ਇਸ ਨੂੰ ਖੂਨ ਦੀ ਧਾਰਾ ਵਿਚ ਪਹੁੰਚਾ ਦਿੰਦੀਆਂ ਹਨ ।

ਭਾਵੇਂ ਪੀਣ ਵਾਲੇ ਪਾਣੀ ਨਾਲ ਫਲੋਰਾਈਡ ਸਮੇਤ ਹੋਰ ਜਰੂਰੀ ਤੱਤਾਂ ਨੂੰ ਅੱਡ ਕਰਨ ਵਲ ਪ੍ਰਧਾਨ ਮੰਤਰੀ ਦੇ ਤਕਨੀਕੀ ਮਿਸ਼ਨ ਦਾ ਧਿਆਨ ਗਿਆ ਹੈ ਅਤੇ ਇਸ ਵਾਸਤੇ ਭਾਰਤ ਸਰਕਾਰ ਨੇ ਡੇਢ ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ ਅਤੇ 1990 ਤਕ ਸਾਰਿਆਂ ਨੂੰ ਸ਼ੁਧ ਪੀਣ ਦਾ ਪਾਣੀ ਪਹੁੰ-ਚਾਣ ਦੀ ਵਿਵਸਥਾ ਕੀਤੀ ਹੈ ਪਰ ਫਲੋਰਾਈਡ ਮਿਲੇ ਹੋਏ ਟੁੱਥਪੇਸਟ ਉਪਰ ਰੋਕ ਲਾਉਣ ਵਲ ਉਸਨੇ ਕੋਈ ਕਦਮ ਨਹੀਂ ਚੁਕਿਆ । ਰੇਡੀਓ ਤੇ ਟੈਲੀਵੀਜ਼ਨ ਉਤੇ ਇਸ ਦਾ ਧੂਆਂਧਾਰ ਪ੍ਰਚਾਰ ਹੁੰਦਾ ਹੈ । ਇਸ ਉਤੇ ਸਰਕਾਰ ਕੋਈ ਰੋਕ ਨਹੀਂ ਲਗਾ ਰਹੀ ਹੈ । ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ

ਸਾਇੰਸਜ ਦੇ ਡਾ: ਏ ਕੇ ਸੁਸ਼ੀਲਾ ਫਲੋਰਾਈਡ ਉਪਰ ਲਗ-ਭਗ 17 ਵਰਿਆਂ ਤੋਂ ਖੋਜ ਕਰ ਰਹੇ ਹਨ । ਉਹ ਫਲੋਰਾਈਡ ਕੰਟਰੋਲ ਉਪ-ਮਿਸ਼ਨ ਦੇ ਕੌਮੀ ਕੋ-ਆਰਡੀਨੇਟਰ ਵੀ ਹਨ । ਉਹਨਾ ਨੇ ਵੀ ਫਲੋਰਾਈਡ ਮਿਲੇ ਹੋਏ ਟੂਥਪੇਸਟ ਦੀ ਵਿਕਰੀ ਅਤੇ ਉਸ ਦੇ ਇਸ਼ਤਿਹਾਰਾਂ ਉਤੇ ਰੋਕ ਲਗਾਣ ਲਈ ਸੂਚਨਾ ਵਿਭਾਗ ਅਤੇ ਸਿਹਤ ਵਿਭਾਗ ਨੂੰ ਖਤ ਲਿਖੇ ਪਰ ਉਹਨਾਂ ਦੀ ਸਲਾਹ ਅਣਸੁਣੀ ਰਹਿ ਗਈ । ਸਿਹਤ ਮੰਤਰੀ ਸ੍ਰੀ ਮੋਤੀ ਲਾਲ ਵੋਹਰਾ ਦਾ ਕਹਿਣਾ ਹੈ ਕਿ ਇਸ ਪ੍ਰਸ਼ਨ ਤੇ ਵਿਚਾਰ ਕੀਤਾ ਜਾ ਰਿਹਾ ਹੈ ।

ਭਾਰਤ ਸਰਕਾਰ ਨੇ ਭਾਰਤੀ ਦਵਾਈ ਕੰਟਰੋਲਰ ਦੀ ਪ੍ਰਧਾਨਗੀ ਵਿਚ ਫਲੋਰਾਈਡ ਦੀ ਸਮੱਸਿਆ ਉਤੇ ਵਿਚਾਰ ਕਰਨ ਲਈ ਇਕ ਕਮੇਟੀ ਬਣਾਈ ਸੀ । ਪਿਛਲੇ ਸਾਲ ਉਸ ਦੀਆਂ ਦੋ ਬੈਠਕਾਂ ਹੋਈਆਂ । ਪਰ ਕੋਈ ਫੈਸਲਾ ਇਸ ਕਮੇਟੀ ਨੇ ਨਹੀਂ ਲਿਆ ।

ਕਮੇਟੀ ਦੀ ਬੈਠਕ ਦੀ ਸਮਾਪਤੀ ਉਤੇ ਪ੍ਰਧਾਨ ਨੇ ਇਹ ਕਹਿ ਕੇ ਕੀਤੀ ਕਿ "ਜਦੋਂ ਕਿਸੇ ਦੇਸ਼ ਨੇ ਫਲੋਰਾਈਡ ਮਿਲੇ ਹੋਏ ਟੁੱਥਪੇਸਟ ਤੇ ਪਾਬੰਦੀ ਨਹੀਂ ਲਗਾਈ ਤਾਂ ਭਾਰਤ ਕਿਉਂ ਲਗਾਵੇ" । ਉਦੋਂ ਕਮੇਟੀ ਦੀ ਬੈਠਕ ਵਿਚ ਮੌਜੂਦ ਟੁੱਥਪੇਸ਼ਟ ਬਨਾਉਣ ਵਾਲੀਆਂ ਬਹੁ ਕੌਮੀ ਕੰਪਨੀਆਂ ਦੇ ਨੁਮਾਇੰਦਿਆਂ ਨੇ ਮੇਜਾਂ ਖੜਕਾ ਕੇ ਉਪਰੋਕਤ ਬਿਆਨ ਦਾ ਸਵਾਗਤ ਕੀਤਾ ।

ਦਵਾਈ ਕੰਟਰੋਲਰ ਦਾ ਇਹ ਬਿਆਨ ਬੜਾ ਹੀ ਘਚੋਲੇ ਵਾਲਾ ਹੈ । ਕਿਉਂਕਿ ਕਿੰਨੇ ਹੀ ਮਾਹਰ ਭਾਰਤ ਵਿਚ ਫਲੋ-ਰਾਈਡ ਕਾਰਨ ਪੈਦਾ ਹੋਈਆਂ ਸਮੱਸਿਆਵਾਂ ਦੀ ਗੱਲ ਉਠਾ ਚੁੱਕੇ ਹਨ । ਭਾਰਤ ਵਿਚ ਫਲੋਰਾਈਡ ਨਾਲ ਉਤਪਨ ਸਮੱਸਿਆਵਾਂ ਜਿੰਨੀਆਂ ਗੁੰਝਲਦਾਰ ਹਨ ਉਨੀਆਂ ਸੰਸਾਰ ਵਿਚ ਹੋਰ ਕਿਤੇ ਨਹੀ ਹਨ ।

ਉਹਨਾਂ ਮੀਟਿੰਗਾਂ ਵਿਚ ਡਾਕਟਰ ਸੁਸ਼ੀਲਾ ਸਹਿਤ ਅਨੇਕ ਮਾਹਿਰਾਂ ਨੇ ਇਸ ਵਲ ਧਿਆਨ ਦਿਵਾਇਆ ਕਿ ਭਾਰਤ ਵਿਚ ਬਣੇ ਟੂਥਪੇਸਟਾਂ ਵਿਚ ਟੈਕ, ਖੜੀਆਂ ਮਿੱਟੀ ਅਤੇ ਸੋਡੀਅਮ ਕਾਰਬੋਨੇਟ ਮਿਲੇ ਕਚਰੇ ਨਾਲ ਬਣੇ ਫਲੋਰਾਈਡ ਦਾ ਪ੍ਰਯੋਗ ਹੁੰਦਾ ਹੈ ਇਹ ਵੀ ਮੰਗ ਕੀਤੀ ਗਈ ਹੈ ਕਿ ਟੂਥਪੇਸਟ ਦੇ ਡੱਬਿਆਂ ਉਤੇ ਫਲੋਰਾਈਡ ਅਤੇ ਇਹਨਾਂ ਕਚਰਿਆਂ ਦੀ ਮਾਤਰਾ ਲਿਖੀ ਹੋਣੀ ਚਾਹੀਦੀ ਹੈ ਅਤੇ ਡੱਬੇ ਉਤੇ ਲਿਖਿਆ ਹੋਣਾ ਚਾਹੀਦਾ ਹੈ ਕਿ ਫਲੋਰਾਈਡ ਦੀ ਵਧ ਮਿਕਦਾਰ ਦੰਦਾਂ ਨੂੰ ਭੂਰਾ ਕਰ ਸਕਦੀ ਹੈ ਲੋਕਾਂ ਨੇ ਇਹ ਵੀ ਕਿਹਾ ਕਿ ਫਲੋਰਾਈਡ ਮਿਲੇ ਹੋਏ ਟੁੱਥਪੇਸਟਾਂ ਦੇ ਇਸਤਿਹਾਰਾਂ ਉਤੇ ਤੁਰੰਤ ਪਾਬੰਦੀ ਲਗਣੀ ਚਾਹੀਦੀ ਹੈ ਕਿ ਘੱਟੋ ਘੱਟ ਉਹਨਾਂ ਰਾਜਾਂ ਵਿਚ ਜਿਥੇ ਫਲੋਰਾਈਡ ਦੀ ਬਹੁਤਾਤ ਹੈ ਅਤੇ ਬਚਿਆਂ ਨੂੰ ਦੰਦ ਸਾਫ ਕਰਨ ਲਈ ਅਜਿਹਾ ਟੂਥਪੇਸਟ ਦੇਣਾ ਚਾਹੀਦਾ ਹੈ ਜਿਸ ਵਿਚ ਫਲੋਰਾਈਡ ਦੀ ਮਾਤਰਾ ਘੱਟ ਤੋਂ ਘੱਟ ਹੋਵੇ । ਵਿਗਿਆਨ ਨਾਲ ਸਬੰਧਤ ਪੱਤਰਕਾ "ਨੇਚਰ" ਦੇ 10 ਜੁਲਾਈ 1988 ਦੇ ਅੰਕ ਵਿਚ ਆਸਟਰੇਲੀਆ ਦੇ ਵਿਗਿਆ-ਨਕ ਮਾਰਕ ਡਿਸੇਨਡਾਰਫ ਨੇ ਲਿਖਿਆ ਹੈ ਕਿ ਦੰਦਾ ਦੀ ਕੋਟਰ ਦੀ ਸ਼ਿਕਾਇਤ ਵਿਚ ਜੋ ਕਮੀ ਆਈ ਹੈ ਉਸਦਾ ਸਿਹਰਾ ਫਲੋਰਾਈਡ ਨੂੰ ਨਹੀਂ ਦਿਤਾ ਜਾ ਸਕਦਾ । ਅਨੇਕ ਵਿਗਿਆਨਕ ਖੋਜਾਂ ਨਾਲ ਹੁਣ ਇਹ ਪੁਰਾਣੀ ਧਾਰਨਾਂ ਗਲਤ ਸਿੱਧ ਹੋ ਚੁੱਕੀ ਹੈ ਕਿ ਫਲੋਰਾਈਡ ਦੰਦਾ ਲਈ ਸਿਹਤਮੰਦ ਹੈ ।

ਸਟਾਕਹੋਮ ਦੇ ਦੰਦਾ ਦੇ ਮੁੱਖ ਅਫਸਰ ਅਤੇ ਸਵੀ-ਡਿਸ਼ਡੈਂਟਿਸਟ ਐਸੋਸੀਏਸ਼ਨ ਦੇ ਮੈਂਬਰ ਡਾਕਟਰ ਪੀਟਰ ਵੈਸਟਫਾਲ ਜਦੋਂ ਮੂੰਹ ਦੀ ਸਿਹਤ ਦੇ ਸਬੰਧ ਵਿਚ ਵਿਸ਼ਵ ਸਿਹਤ ਸੰਗਠਨ ਦੇ ਦੁਆਰਾ ਸਲਾਹਕਾਰ ਨਿਯੁਕਤ ਹੋਏ ਤਾਂ ਉਹਨਾਂ ਨੇ ਸਪਸ਼ਟ ਕਿਹਾ ਕਿ "ਭਾਰਤ ਵਿਚ ਤਾਂ ਪੱਕੇ ਤੌਰ ਤੇ ਫਲੋਰਾਈਡ ਮਿਲੇ ਹੋਏ ਟੁੱਥਪੇਸਟ ਸਿਹਤ ਦੀ ਦ੍ਰਿਸ਼ਟੀ ਤੋ ਇਕ ਸਰਾਪ ਹੈਣ ।"

ਇਹਨਾਂ ਸਾਰੇ ਪਰਤੱਖ ਦਰਸਕਾਂ ਵੱਲੋਂ ਭਾਰਤ ਸਰਕਾਰ ਨੇ ਅੱਖਾਂ ਬੰਦ ਕਰ ਰੱਖੀਆਂ ਹਨ ਅਤੇ ਬਹੁਕੌਮੀ ਕੰਪਨੀਆਂ ਦੇ ਲਾਭ ਵਿਚ ਉਹ ਨਹੀ ਅੜਨਾਂ ਚਾਹੁੰਦੀ । ਇਸ ਰੂਪ ਵਿਚ ਇਕ ਬਾਰ ਦੁਬਾਰਾ ਸਿੱਧ ਹੋ ਗਿਆ ਹੈ ਕਿ ਭਾਰਤ ਦੀ ਇਹ ਸਰਕਾਰ ਅਮੀਰਾਂ ਦੀ ਹੈ, ਅਮੀਰਾਂ ਦੁਆਰਾ ਚਲਾਈ ਜਾਂਦੀ ਹੈ ਅਤੇ ਅਮੀਰਾਂ ਦਾ ਹਿੱਤ ਉਸ ਦਾ ਮੰਤਵ ਹੈ ।

ਕੀਨੀਆਂ ਸਰਕਾਰ ਨੇ ਕੀਨੀਆਂ ਦੇ ਫਾਰਮੇਸੀ ਅਤੇ ਪੁਆਇਜਨ ਐਕਟ ਦੇ ਤਹਿਤ ਆਪਣੇ ਦੇਸ਼ ਵਿਚ ਫਲੋਰਾਈਡ ਮਿਲੇ ਹੋਏ ਟੁੱਥਪੇਸਟ ਉਪਰ ਪਾਬੰਦੀ ਲਾ ਰੱਖੀ ਹੈ । ਪਾਬੰਦੀ ਲਗਦਿਆਂ ਹੀ ਉਥੋਂ ਦੀਆਂ ਬਦੇਸੀ ਕੰਪਨੀਆਂ ਨੇ ਫਲੋਰਾਈਡਹੀਨ ਟੁੱਥਪੇਸਟ ਬਨਾਉਣਾ ਸ਼ੁਰੂ ਕਰ ਦਿਤਾ । ਭਾਰਤ ਵਿਚ ਵੀ ਇਹ ਮੰਗ ਉਠਾਉਣ ਦੀ ਜੋਰਦਾਰ ਲੋੜ ਹੈ । ●

(ਹਿੰਦੀ ਮੈਗਜੀਨ 'ਅਰੋਗਯ' ਵਿਚੋਂ)



# ਮਜ਼ਹਬ ਦਾ ਪੁਨਰ ਜਾਗਰਣ

-ਸੁਰਜੀਤ ਗਿੱਲ

ਕਾ: ਸੁਰਜੀਤ ਗਿੱਲ ਮਾਰਕਸਵਾਦੀ ਪਾਰਟੀ ਦੇ ਸਿਆਸੀ ਕਾਰਕੁਨ ਅਤੇ ਚਿੰਤਕ ਹਨ । ਸੋਚ ਨੂੰ ਟੁੰਬਦਾ ਇਹ ਲੇਖ ਉਹਨਾਂ ਨੇ 1982-83 ਵਿਚ ਲਿਖਿਆ ਸੀ ਪ੍ਰੰਤੂ ਇਸ ਦੀ ਪ੍ਰਸੰਗਤਾ ਹਾਲੇ ਵੀ ਓਨੀ ਹੈ ।

ਕੁਦਰਤ ਦਾ ਨਿਯਮ ਹੈ ਕਿ ਸੰਸਾਰ ਵਿਚ ਕੁਝ ਉਪਜਦਾ ਤੇ ਕੁਝ ਢਹਿੰਦਾ ਰਹਿੰਦਾ ਹੈ । ਇਹ ਨਿਯਮ ਪਦਾ-ਰਥ ਤੋਂ ਲੈ ਕੇ ਖਿਆਲ, ਸਥੂਲ ਤੋਂ ਸੂਖਮ ਤਕ ਲਾਗੂ ਹੁੰਦਾ ਹੈ । ਇਥੋਂ ਤਕ ਕਿ ਵਿਗਿਆਨ ਵੀ ਕਿਸੇ ਸਦੀਵੀ ਸੱਚ ਦੀ ਪ੍ਰਾਪਤੀ ਦਾ ਦਾਅਵਾ ਨਹੀਂ ਕਰਦਾ । ਉਹ ਵੀ ਸਮੇਂ ਦੇ ਸੱਚ ਜਾਂ ਕਿਸਬਤੀ ਸੱਚ (Relative truth) ਦੀ ਹੀ ਗੱਲ ਕਰਦਾ ਹੈ । ਪ੍ਰੰਤੂ ਮਜ਼ਹਬ ਨੇ ਜਿਹੜਾ ਵਿਗਿਆਨ ਤੇ ਅਧਾ-ਰਿਤ ਨਹੀਂ, ਕੇਵਲ ਮਿੱਥਾਂ ਅਤੇ ਅਨੁਮਾਨਾਂ 'ਤੇ ਹੀ ਉਸਰਿਆ ਹੁਦਾ ਹੈ । ਸਦਾ ਹੀ ਸਦੀਵੀ ਸੱਚ ਅਤੇ ਉਸ ਦੀ ਪ੍ਰਾਪਤੀ ਦਾ ਦਾਅਵਾ ਕੀਤਾ ਹੈ । ਹਾਲਾਂ ਕਿ ਵਖਰੋ ਵੱਖਰੇ ਮਜਹਬਾਂ ਦੀ ਸਦੀਵੀ ਸੱਚ ਤੇ ਉਸ ਦੀ ਪ੍ਰਾਪਤੀ ਦੇ ਸਾਧਨਾਂ ਵਿਚਕਾਰ ਢੇਰ ਅੰਤਰ ਹੁੰਦਾ ਹੈ । ਇਸ ਮਜ਼ਹਬ ਦੇ ਦਾਅਵੇ ਨੂੰ ਦੂਜੇ ਮਜ਼ਹਬ ਨੇ ਖੰਡਨ ਕੀਤਾ ਹੈ, ਪਰੰਤੂ ਪਹਿਲੇ ਮਜਹਬ ਦੇ ਦਾਅਵਿਆਂ ਨੂੰ ਖੰਡਨ ਕਰਨ ਵਾਲਾ ਮਜਹਬ ਪਹਿਲੇ ਦੀ ਹੋਣੀ ਤੋਂ ਕੋਈ ਸਬਕ ਨਹੀਂ ਸਿਖਦਾ ਬਲਿਕ ਆਪਣੇ ਦਾਅਵਿਆਂ ਨੂੰ ਸਦੀਵੀ ਅਤੇ ਅੰਤਲਾ ਸੱਚ ਦਸ ਕੇ ਆਪਣੇ ਆਲੇ ਦੁਆਲੇ ਭਰਮ ਦੀ ਇਕ ਪੱਕੀ ਕੰਧ ਕਰ ਲੈਂਦਾ ਹੈ । ਮਜਹਬਾਂ ਦਾ ਇਹ ਦਵੰਦ ਵਿਚਾਰਧਾਰਕ, ਟਾਕਰਾ ਤੋਂ ਸ਼ੁਰੂ ਹੋ ਕੇ ਸਤੀਰਕ ਟਾਕਰਾ ਤਕ ਪੁਜਦਾ ਹੈ । ਪਹਿਲੇ ਤੇ ਸਥਾਪਤ ਮਜਹਬ ਦੀ ਕਰੋਪੀ ਦਾ ਸ਼ਿਕਾਰ ਹੁੰਦਾ ਮਜਹਬ ਅਕਸਰ ਸਥਾਪਤ ਹੋ ਜਾਂਦਾ ਹੈ । ਭਾਵ ਉਸਰ ਜਾਂਦਾ ਹੈ ਤੇ ਪਹਿਲਾ ਜਾ ਉਕਾ ਮਿਟ ਜਾਂਦਾ ਹੈ ਜਾਂ ਆਪਣੀ ਪਹਿਲੀ ਮਹਿਮਾ ਗੁਆ ਬਹਿੰਦਾ ਹੈ । ਪਰੰਤੂ ਕੁਝ ਸਮਾਂ ਬੀਤਣ ਉਤੇ ਜਿਹੜੀਆਂ ਕਮਜੋਰੀਆ ਤੇ ਘਾਟਾਂ ਤੋਂ ਲਾਭ ਉਠਾ ਕੇ ਮਜਹਬ ਉਸਾਰਿਆ ਹੁੰਦਾ ਹੈ, ਉਸਦੇ ਆਪਣੇ ਵਿਚ ਪ੍ਰਗਟ ਹੋਣ ਲਗਦੀਆਂ ਹਨ । ਉਸ ਦਾ ਨਿਘਾਰ ਆਰੰਭ ਹੋ ਜਾਂਦਾ ਹੈ । ਸ਼ਰਧਾਲੂ ਮਨਾਂ 'ਚੋਂ ਸ਼ਰਧਾ ਕਿਰਨ ਲਗਦੀ ਹੈ । ਕਿਸੇ ਸਮੇਂ ਮਜਹਬ ਦੀ ਸ਼ਰਧਾ ਵਿਚੋਂ ਪੈਦਾ ਹੋਈ ਮਾਨਸਿਕ ਸ਼ਾਂਤੀ ਗੁਆਚਨ ਲਗਦੀ ਹੈ ਤੇ ਮਨ ਕਿਸੇ ਨਵੀਂ ਠਾਹਰ ਦੀ ਭਾਲ ਵਿਚ ਭਟਕਣ ਲੱਗ ਜਾਂਦਾ ਹੈ । ਇਸੇ ਭਟਕਣਾਂ ਵਿਚੋਂ ਹੋਰ ਮਜਹਬਾਂ ਅਤੇ ਫਿਰਕਿਆਂ ਦਾ ਵੀ ਜਨਮ ਹੁੰਦਾ ਹੈ ਤੇ ਮਜਹਬ ਦੇ ਪੁਨਰ ਉਠਾਣ ਤੇ ਜਾਗਰਣ ਦੀਆਂ ਲਹਿਰਾਂ ਵੀ ਇਸ ਵਿਚੋਂ ਜਨਮ ਲੈਂਦੀਆਂ ਹਨ ।

ਪੁਨਰ ਜਾਗਰਣ ਦੀਆਂ ਲਹਿਰਾਂ ਚੱਲਣ ਸਮੇਂ ਮਜ਼ਹਬ ਵਿਚ ਆਏ ਨਿਘਾਰ ਦੇ ਕਾਰਣ ਅਤੇ ਪਰਸਥਿਤੀਆਂ ਵਿਚੋਂ ਲੱਭਣ ਦਾ ਯਤਨ ਨਹੀਂ ਕੀਤਾ ਜਾਂਦਾ । ਨਾ ਹੀ ਨਿਘਾਰ ਦੇ ਕਾਰਨਾਂ ਨੂੰ ਆਪਣੇ ਅੰਦਰੋਂ ਭਾਲਣ ਦਾ ਯਤਨ ਕੀਤਾ ਜਾਂਦਾ ਹੈ । ਬਲਿਕ ਇਸਦੇ ਕਾਰਨ ਆਪਣੇ ਤੋਂ ਪਹਿਲੇ ਮਜਹਬ ਜਾਂ ਪਿਛੋਂ ਆਏ ਕਿਸੇ ਫਿਰਕੇ ਦੇ ਕਿਰਦਾਰ ਅਤੇ ਪ੍ਰਚਾਰ ਵਿਚੋਂ ਲੱਭੇ ਜਾਦੇ ਹਨ । ਇਸ ਲਈ ਇਕ ਪਾਸੇ ਵਿਰੋਧੀ ਮਜ਼ਹਬ ਜਾਂ ਫਿਰਕੇ ਵਿਰੁੱਧ ਜਹਾਦ ਦਾ ਸੱਦਾ ਦਿਤਾ ਜਾਂਦਾ ਹੈ । ਦੂਜੇ ਪਾਸੇ ਆਪਣੇ ਮਜਹਬ ਦੇ ਇਤਿਹਾਸ ਵਿਚ ਰਹਿ ਚੁੱਕੇ ਚੜਤ ਦੇ ਸਮੇਂ ਨੂੰ ਯਾਦ ਕੀਤਾ ਜਾਂਦਾ ਹੈ ਤੇ ਪੁਨਰ ਜਾਗਰਣ ਲਈ ਉਸ ਨੂੰ ਆਦਰਸ਼ ਮੰਨਿਆ ਜਾਂਦਾ ਹੈ । ਕੁਝ ਸਮੇਂ ਲਈ ਬਾਹਰੀ ਤੌਰ ਤੇ ਕੁਝ ਹਦ ਤਕ ਮਾਨਸਿਕ ਤੌਰ ਤੇ ਸਬੰਧਿਤ ਮਜ਼ਹਬ ਵਿਚ ਆ ਰਹੀ ਗਿਰਾਵਟ ਨੂੰ ਠੱਲ ਪੈਂਦੀ ਜਾਪਦੀ ਹੈ । ਕਈ ਵਾਰ ਪਹਿਲਾਂ ਵਾਲੀ ਚੜਤ ਦਾ ਭੁਲੇਖਾ ਵੀ ਪੈਦਾ ਹੈ । ਪਰੰਤੂ ਇਹ ਹੁੰਦਾ ਭਲੇਖਾ ਹੀ ਹੈ । ਕਿਉਂਕਿ ਕੁਝ ਸਮੇਂ ਪਿਛੋਂ ਪੁਨਰ ਜਾਗਰਨ ਦੀ ਲਹਿਰ ਵੀ ਆਪਣੇ ਆਪ ਠੰਡੀ ਪੈਣ ਲੱਗ ਜਾਂਦੀ ਹੈ । ਤੇ ਪਹਿਲਾਂ ਵਾਲਾ ਨਿਘਾਰ ਮੁੜ ਪ੍ਰਤੱਖ ਹੋਣ ਲੱਗ ਜਾਂਦਾ ਹੈ । ਹਰ ਇਕ ਮਜਹਬ ਦੀ ਮਜਬੂਰੀ ਹੈ ਤੇ ਇਹੋ ਸਮਾਂ ਹੈ, ਕਿ ਉਸ ਵਿਚ ਨਿਘਾਰ ਅਵੱਸ ਆਵੇਗਾ ਤੇ ਪੁਨਰ ਜਾਗ-ਰਣ ਦੇ ਠੁੰਮਣੇ ਮੁੜ ਮੁੜ ਦੇਣੇ ਪੈਣਗੇ । ਪਰੰਤੂ ਨਿਘਾਰ ਰੁਕ ਨਹੀਂ ਸਕੇਗਾ ।

ਇਕ ਹੋਰ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਹਰ ਵੇਰ ਪੁਨਰ ਜਾਗਰਣ ਦੀ ਲਹਿਰ ਇਕੋ ਜਿਹੀਆਂ ਮਾਨਸਿਕ ਤੇ ਸਮਾਜਕ ਪ੍ਰਸਥਿਤੀਆਂ ਵਿਚੋਂ ਜਨਮ ਨਹੀਂ ਲੈਂਦੀ, ਨਾ ਹੀ

ਪਹਿਲਾਂ ਵਾਲੀ ਮਾਨਸਿਕ ਪੱਧਰ ਕਾਇਮ ਕਰਦੀ ਹੈ । ਇੰਨਾਂ ਵਿਚ ਅੰਤਰ ਹੁੰਦਾ ਹੈ। ਇਹ ਅੰਤਰ-ਇਤਿਹਾਸਕ, ਸਮਾਜਕ ਤੇ ਆਰਥਕ ਕਾਰਣਾਂ ਕਰਕੇ ਪਏ ਫਰਕ ਦਾ ਹੁਦਾ ਹੈ। ਇਹ ਫਰਕ ਕਈ ਵੇਰ ਪਹਿਲਾਂ ਖੋਏ ਹੋਏ ਜਮਾਤੀ ਅਧਿਕਾਰਾਂ ਦੀ ਰਾਖੀ ਲਈ ਤੇ ਕਈ ਵੇਰ ਜਮਾਤੀ ਅਧਿਕਾਰਾਂ ਦੀ ਪ੍ਰਾਪਤੀ ਲਈ ਕੀਤੇ ਯਤਨਾਂ ਹੁਦਾ ਹੈ। ਇਹ ਜਮਾਤੀ ਅਧਿਕਾਰਾਂ ਦੀ ਹਿੱਤਾਂ ਲਈ ਕੀਤਾ ਸੰਘਰਸ਼ ਵਿਰੋਧੀ ਜਮਾਤਾਂ ਵਿਚਕਾਰ ਹੀ ਹੁਦਾ ਹੈ। ਮਜਹਬ ਨੇ ਬੇਸ਼ਕ ਕਿੰਨੇ ਹੀ ਉਚੇ ਆਦਰਸਾਂ ਤੇ ਨਿਰਪੱਖਤਾ ਦੇ ਦਾਅਵੇ ਕੀਤੇ ਹਨ। ਪਰ ਇਸ ਨੇ ਸਦਾ ਹੀ ਇਕ ਜਮਾਤ ਦੇ ਹਿਤਾਂ ਦੀ ਪੂਰਤੀ ਕੀਤੀ ਹੈ। ਖਾਸ ਕਰਕੇ ਸਥਾਪਤ ਤੇ ਕਾਬਜ ਜਮਾਤਾਂ ਦੀ। ਕਈ ਮਜਹਬ ਤੇ ਫਿਰਕੇ ਕਾਬਜ ਜਮ ਤ ਦੇ ਦਾਬੇ ਵਿਰੁੱਧ ਸੰਘਰਸ਼ ਵਿਚੋਂ ਜਨਮੇ ਹਨ। ਇੰਨਾਂ ਨੇ ਦਾਬੂ ਜਮਾਤਾਂ ਦੇ ਜਮਾਤੀ ਹਿੱਤਾਂ ਲਈ ਸੰਘਰਸ਼ ਵੀ ਕੀਤਾ ਹੈ, ਪ੍ਰੰਤੂ ਅੰਤ ਵਿਚ ਜਾਂ ਤਾਂ ਕਾਬਜ ਜਮਾਤ ਦੇ ਹੱਕ ਵਿਚ ਜਾ ਖੜਤੇ ਹਨ, ਲੋਟੂ ਜਮਾਤ ਦੇ ਮਜਹਬ ਵਾਂਗ ਲੁੱਟ ਦਾ ਸਾਧਨ ਬਣ ਗਏ ਹਨ ।

ਮਜਹਬ ਨੇ ਬੇਸ਼ੱਕ ਇਸ ਸੰਸਾਰ ਨੂੰ ਝੂਠਾ ਤੇ ਦੁੱਖਾਂ ਦੀ ਖਾਣ ਕਿਹਾ ਹੈ ਅਤੇ ਇਸ ਸੰਸਾਰ ਦੇ ਪਦਾਰਥਕ ਜੀਵਨ ਦੇ ਤਿਆਗ ਦਾ ਉਪਦੇਸ਼ ਦਿਤਾ ਹੈ, ਪਰੰਤੂ ਵਿਅਕਤੀ ਨੂੰ ਦੂਜੇ ਸੰਸਾਰ ਵਿਚ ਪਦਾਰਥਕ ਜੀਵਨ ਦੀ ਬਹੁਲਤਾ ਤੇ ਭਰਭੂਰਤਾ ਦਾ ਲਾਰਾ ਵੀ ਲਾਇਆ ਹੈ। ਜਾਂ ਇਸ ਦੁੱਖਾਂ ਦੀ ਖਾਣ ਤੋਂ ਸਦਾ ਲਈ ਖਹਿੜਾ ਛੁਡਾ ਕੇ ਜੰਮਣ ਮਰਨ ਤੋਂ ਮੁਕਤ ਹੋਣ ਦੀ ਸਿੱਖਿਆ ਦਿਤੀ ਹੈ। ਮਜ਼ਹਬ ਦੇ ਪਦਾਰਥ ਅਤੇ ਸੰਪਤੀ ਸਬੰਧੀ ਦਾਅਵਿਆਂ ਵਿਚ ਸਦਾ ਹੀ ਅੰਤਰ ਵਿਰੋਧ ਰਿਹਾ ਹੈ। ਜਿਥੇ ਸੰਪਤੀ ਨੂੰ ਪਵਿੱਤਰ ਮੰਨਿਆ ਜਾਂਦਾ ਹੈ । ਤੇ ਉਸਨੂੰ ਖੋਹਣ ਤੇ ਚੋਰੀ ਕਰਨਾ ਗੁਨਾਹ ਕਰਾਰ ਦਿਤਾ ਗਿਆ ਹੈ ਉਥੇ ਦਾਨ ਜਾਂ ਆਪਣੀ ਮਰਜੀ ਨਾਲ ਸੰਪਤੀ ਦੀ ਵੰਡ ਨੂੰ ਬਹੁਤ ਉਚਾ ਦਰਜਾ ਦਿਤਾ ਹੈ। ਜੇਕਰ ਇਹ ਸੰਪਤੀ ਮਜਹਬ ਦੇ ਨਾਂ ਤੇ ਧਰਮ-ਪੁਰਖਾਂ ਨੂੰ ਦਾਨ ਕਰ ਦਿਤੀ ਜਾਵੇ ਤਾਂ ਹੋਰ ਵੀ ਵੱਡਾ ਪੁੰਨ ਹੈ। ਮਜਹਬ ਦੇ ਨਾਂ ਤੇ ਦਿਤਾ ਇਹ ਦਾਨ ਜਿੱਥੇ ਇਸਦੇ ਗਰੀਬ ਸ਼ਰਧਾਲੂਆਂ ਦੀ ਹੋਰ ਗਰੀਬੀ ਦਾ ਕਾਰਨ ਬਣਿਆ ਹੈ ਉਥੇ ਧਰਮ ਅਸਥਾਨਾਂ ਤੇ ਧਰਮ ਪੁਰਖਾਂ ਦੇ ਪਦਾ-ਰਥਕ ਜੀਵਨ ਨੂੰ ਉਚਿਆਂ ਕਰਨ ਦਾ ਕਾਰਣ ਬਣਿਆ ਹੈ ।

ਅੱਗੋਂ ਇਸੇ ਪਦਾਰਥਕ ਖੁਸ਼ਹਾਲੀ ਨੇ ਪਰਮ ਪੁਰਖਾਂ ਨੂੰ ਸਥਾ-ਪਤ ਜਮਾਤ ਵਿਚ ਰਲਣ ਤੇ ਉਸ ਦੇ ਹੱਕ ਵਿਚ ਭੁਗਤਣ ਲਈ ਪ੍ਰੇਰਿਆ ਹੈ। ਇਸ ਤਰਾਂ ਬਾਹਰੋਂ ਮਜਹਬ ਦੇ ਇਕ ਇਕਾਈ ਦੇ ਰੂਪ ਵਿਚ ਸਦਾ ਹੀ ਦੁਫੇੜ ਰਹੀ ਹੈ । ਅਤੇ ਜਮਾਤੀ ਵਿਰੋਧ ਤੇ ਲੁੱਟ ਕਾਇਮ ਰਹੀ ਹੈ। ਮਜਹਬ ਨੇ ਚੇਤੰਨ ਤੌਰ ਤੇ ਇਸ ਲੁੱਟ ਨੂੰ ਜਾਇਜ਼ ਤੇ ਕੁਦਰਤੀ ਕਰਾਰ ਦਿਤਾ ਹੈ। ਇਸ ਸਬੰਧੀ ਵਿਰੋਧਾਂ ਤੇ ਵਿਵਾਦਾਂ ਨੂੰ ਹਮੇਸ਼ਾਂ ਲੁੱਟਣ ਵਾਲਿਆਂ ਦੇ ਹੱਕ ਵਿਚ ਨਿਪਟਾਇਆ ਹੈ। ਇਸ ਦੇ ਨਾਲ ਹੀ ਵਿਚਾਰਧਾਰਕ ਤੌਰ ਤੇ ਇਨਾਂ ਵਿਵਾਦਾਂ ਨੂੰ ਰੋਕਣ ਤੇ ਕੁਰਾਹੇ ਪਾਉਣ ਦਾ ਯਤਨ ਕੀਤਾ ਹੈ ।

ਇਤਿਹਾਸ ਵਿਚ ਮਜਹਬਾਂ ਦੀ ਉਤਪਤੀ ਤੇ ਉਚਾਣ ਦਾ ਵਿਸੇਸ਼ ਸਥਾਨ ਹੈ। ਮਜਹਬਾਂ ਨੇ ਸਮਾਜਕ ਵਿਕਾਸ ਵਿਚ ਅਹਿਮ ਰੋਲ ਅਦਾ ਕੀਤਾ ਹੈ। ਇਨਾਂ ਨੇ ਛੋਟੇ ਛੋਟੇ ਕਬੀਲਿਆਂ ਦੇ ਆਪਸੀ ਵਿਰੋਧਾਂ ਨੂੰ ਖਤਮ ਕਰਕੇ ਸੰਗਠਨ ਤੇ ਏਕਤਾ ਦਾ ਵਿਸ਼ਾਲ ਆਧਾਰ ਕਾਇਮ ਕੀਤਾ ਹੈ। ਵੱਖੋ ਵੱਖਰੇ ਸਭਿਆ-ਚਾਰਾਂ ਨੂੰ ਨਵੇਂ ਰੂਪਾਂ ਵਿਚ ਢਾਲਿਆ ਹੈ। ਇਤਿਹਾਸ ਦੇ ਕੁਝ ਮੋੜਾ ਤੇ ਇਸ ਨੇ ਜਮਾਤੀ ਯੁੱਧ ਲੜੇ ਹਨ ਜਾਂ ਲੁੱਟੇ ਜਾਂਦਿਆਂ ਦੀ ਜਮਾਤੀ ਘੋਲ ਜਾਂ ਕੌਮੀ ਮੁਕਤੀ ਦੇ ਸੰਘਰਸ਼ਾਂ ਵਿਚ ਅਗ-ਵਾਈ ਕੀਤੀ। ਇਸ ਸਮੇਂ ਮਾਰਕਸ ਨੇ ਇਸਾਈ ਧਰਮ ਨੂੰ ਗੁਲਾਮਾਂ ਦਾ ਧਰਮ ਦਸਿਆ ਸੀ । ਜਰਮਨੀ ਵਿਚ ਥਾਮਸ ਮੁੰਜਰ ਦੀ ਅਗਵਾਈ ਹੇਠ ਕਿਸਾਨ ਯੁੱਧ ਧਰਮ ਦੇ ਝੰਡੇ ਹੇਠ ਹੀ ਲੜਿਆ ਗਿਆ ਸੀ। ਪ੍ਰੰਤੂ ਮਜਹਬ ਵਿਚ ਅਜੇਹੇ ਮੋੜ ਤੇ ਪ੍ਰਭਾਵ ਸਦਾ ਹੀ ਲੋੜਚਿਰੇ ਰਹੇ ਹਨ ਕੁਝ ਸਮੇਂ ਉਪਰੰਤ ਇੰਨਾਂ ਨੂੰ ਕੁਰਾਹਾ ਅਤੇ ਇੰਨਾਂ ਦੀ ਅਗਵਾਈ ਕਰਨ ਵਾਲਿਆਂ ਨੂੰ ਕੁਰਾਹੀਏ ਗਰਦਾਨਿਆਂ ਜਾਂਦਾ ਰਿਹਾ ਹੈ। ਜਰਮਨ ਵਿਚ ਥਾਮਸ ਮੁੰਜਰ, ਪੰਜਾਬ ਵਿਚ ਬੰਦੇ ਬਹਾਦਰ ਦਾ ਹਸ਼ਰ ਇਸ ਦੀ ਮਿਸ਼ਾਲ ਹੈ। ਮਜਹਬ ਨੇ ਮਨੁੱਖ ਨੂੰ ਬਰਬਰਤਾ ’ਚੋਂ ਕੱਢ ਕੇ ਮਨੁੱਖੀ ਕਦਰ ਤੋਂ ਜਾਣੂੰ ਕਰਵਾਇਆ ਹੈ । ਵਿਚਾਰਵਾਦ ਦੇ ਵਿਕਾਸ ਵਿਚ ਮਜਹਬ ਦਾ ਅਹਿਮ ਰੋਲ ਹੈ। ਪਰੰਤੂ ਇਸ ਦੀ ਇਹੋ ਕਮਜ਼ੋਰੀ ਹੈ ਕਿ ਇਸ ਦੀ ਬੁਨਿਆਦ ਵਿਗਿਆਨ ਤੇ ਪਦਾਰਥਵਾਦ ਤੇ ਹੋਣ ਦੀ ਥਾਂ ਨਿਰੋਲ ਮਿੱਥ ਤੇ ਹੁੰਦੀ ਹੈ. ਜਿਹੜੀ ਸਦਾ ਹਿਲਦੀ ਤੋਂ ਮਜਹਬ ਨੂੰ ਡਾਵਾਂਡੋਲ ਕਰਦੀ ਰਹਿੰਦੀ ਹੈ ਜਿਸ ਕਾਰਨ ਮੁੜ ਮੁੜ ਪੁਨਰ ਜਾਗਰਣ ਦੀਆਂ ਲਹਿਰਾਂ ਦੀ ਲੋੜ ਪੈਂਦੀ ਹੈ ।



ਇਤਿਹਾਸ ਤੇ ਭੌਤਿਕਵਾਦੀ ਵਿਰੋਧ ਵਿਕਾਸ ਅਨੁਸਾਰ ਸਮਾਜ ਪਦਾਰਥ ਦੇ ਵਿਕਾਸ ਨਾਲ ਵਿਕਾਸ ਕਰਦਾ ਹੈ। ਪਦਾਰਥ ਦੀ ਆਪਣੀ ਸਿਫਤ ਇਹ ਹੈ ਕਿ ਇਹ ਸਦਾ ਹਰਕਤ ਵਿਚ ਰਹਿੰਦਾ ਹੈ ਤੇ ਰੂਪ ਬਦਲਦਾ ਰਹਿੰਦਾ ਹੈ। ਪਦਾਰਥ ਦੀ ਇਹ ਹਰਕਤ ਤੋਂ ਤਬਦੀਲੀ ਅੱਗੋਂ ਮਨੁੱਖੀ ਮਾਨਸਿਕਤਾ ਤੇ ਵਿਚਾਰਾਂ ਨੂੰ ਹਰਕਤ ਦਿੰਦੀ ਹੈ ਤੇ ਤਬਦੀਲ ਕਰਦੀ ਹੈ । ਵਿਚਾਰ ਮੁੱਢ ਵਿਚ ਸੂਖਮ ਰੂਪ ਵਿਚ ਹੁੰਦੇ ਹਨ। ਇਕ ਸਮੇਂ ਤੇ ਇਹ ਸਥੂਲ ਰੂਪ ਧਾਰਨ ਕਰ ਜਾਂਦੇ ਹਨ । ਸਮੇਂ ਦੀ ਹਰਕਤ ਤੇ ਪਦਾਰਥ ਦੀ ਤਬਦੀਲੀ ਸਮਾਜ ਦੇ ਆਰਥਿਕ, ਸਮਾਜਕ, ਮਾਨਸਿਕ ਤੇ ਵਿਚ ਰਧਾਰਕ ਉਠਾਣਾਂ ਤੇ ਸੰਕਟਾਂ ਦਾ ਕਾਰਨ ਬਣਦੀ ਹੈ । ਇਕ ਸਮੇਂ ਸਥਿਤ ਆਰਥਕ ਤੇ ਸਮਾਜਕ ਪ੍ਰਬੰਧ ਸਮਾਂ ਪਾ ਕੇ ਅਸਥਿਰ ਤੇ ਸੰਕਟ ਗ੍ਰਸਤ ਹੋ ਜਾਂਦੇ ਹਨ। ਉਪਜ ਦੇ ਪੁਰਾਣੇ ਢੰਗ ਤੇ ਸਮਾਜਕ ਕੀਮਤਾਂ ਬੋਦੀਆਂ ਹੋ ਜਾਂਦੀਆਂ ਹਨ ਤੇ ਟੁੱਟਣ ਭੱਜਣ ਲੱਗ ਜਾਂਦੀਆਂ ਹਨ । ਇਸ ਦੇ ਨਾਲ ਹੀ ਸਮੁੱਚਾ ਸਮਾਜ ਮਾਨਸਿਕ ਸੰਕਟ ਦਾ ਸ਼ਿਕਾਰ ਹੋ ਜਾਂਦਾ ਹੈ। ਇਸ ਸੰਕਟ ਵਿਚੋਂ ਨਿਕਲਣ ਦਾ ਇਕੋ ਢੰਗ ਸਮਾਜ ਦੇ ਵਿਕਾਸ ਦੇ ਇਤਿਹਾਸ ਨੂੰ ਘੋਖ ਕੇ ਉਸਦੇ ਅੱਗੇ ਵਲ ਵਧਣ ਨੂੰ ਵਾਚਿਆ ਜਾਣਾ ਤੇ ਪੁਰਾਣੀਆਂ ਪੈਦਾਵਾਰੀ ਸ਼ਕਤੀਆਂ, ਸਾਧਨਾਂ ਤੇ ਸਬੰਧਾਂ ਨੂੰ ਢਾਹ ਕੇ ਨਵਾਂ ਰੂਪ ਦਿਤਾ ਜਾਣਾ ਹੈ। ਅੱਗੇ ਵਲ ਦੇਖਣ ਵਾਲੀਆਂ ਇਨਾਂ ਸ਼ਕਤੀਆਂ ਨੂੰ ਅੱਗੇ ਵਧੂ ਕਿਹਾ ਜਾਂਦਾ ਹੈ। ਸਮਾਜ ਦੇ ਵਿਕਾਸ ਦਾ ਇਹ ਢੰਗ ਦਰੁਸਤ ਤੇ ਵਿਗਿਆਨਕ ਹੈ। ਸਮਾਜ ਦੇ ਇਸ ਵਿਕਾਸ ਨੂੰ ਕੁਝ ਸਮੇਂ ਲਈ ਮੱਠਾ ਤਾਂ ਕੀਤਾ ਜਾ ਸਕਦਾ ਹੈ, ਰੋਕਿਆ ਨਹੀਂ ਜਾ ਸਕਦਾ। ਵਿਗਿਆਨ ਦੇ ਉਲਟ ਅਜੇਹੇ ਸੰਕਟ ਸਮੇਂ ਵਿਚ ਮਜਹਬ ਸਦਾ ਪਿੱਛੇ ਵਲ ਝਾਕਦਾ ਤੇ ਮੁੜਦਾ ਹੈ। ਮਜਹਬ ਦੇ ਮੋਹਰੀ ਆਗੂ ਇਹ ਭੁੱਲ ਜਾਂਦੇ ਹਨ ਕਿ ਜਿਸ ਸਮੇਂ ਨੂੰ ਉਹ ਆਦਰਸ਼ ਵਜੋਂ ਅਪਣਾ ਰਹੇ ਹਨ ਉਹ ਵਿਹਾ ਗਿਆ ਹੈ। ਉਸ ਦੀਆਂ ਸਾਰੀਆਂ ਪਦਾਰਥਕ ਇਤਹਾਸਕ, ਇਤਹਿਸਾਕ, ਸਮਾਜਕ ਤੇ ਸਦਾਚਾਰਕ ਕੀਮਤਾਂ ਵਿਹਾ ਚੁੱਕੀਆਂ ਹਨ। ਉਨਾਂ ਨੂੰ ਪਿੱਛੇ ਵਲ ਮੋੜ ਦੇਣਾ ਸੰਭਵ ਨਹੀਂ ਹੈ। ਇਸੇ ਸਮੇਂ ਵਿਹਾ ਚੁੱਕੇ ਪਿਛੋਕੜ ਨੂੰ ਆਦਰਸ਼ ਬਨਾਉਣ ਕਾਰਣ ਇਨਾਂ ਸ਼ਕਤੀਆਂ ਨੂੰ ਪਿੱਛੇ ਖਿੱਚੂ ਗਰਦਾਨਿਆਂ ਜਾਂਦਾ ਹੈ। ਮਜਹਬ ਦੇ ਪੁਨਰ ਜਾਗਰਣ ਦੀਆਂ ਲਹਿਰਾਂ ਵੀ ਇਸੇ ਜਮੂਰੇ ਵਿਚ ਆਉਂਦੀਆਂ ਹਨ। ਇੰਨਾਂ ਲਹਿਰਾਂ ਦਾ ਉਦੇਸ ਮਜਹਬ ਦੀ ਸ਼ਾਫ ਮੁੜ ਬਹਾਲੀ ਏਨਾ ਨਹੀਂ ਹੁੰਦਾ ਜਿੰਨਾਂ ਆ ਰਹੇ ਨਿਘਾਰ ਨੂੰ ਰੋਕਣਾ ਤੇ ਪ੍ਰਸਥਿਤੀਆਂ ਨੂੰ ਥਾਂ ਤੇ ਹੀ ਸਥਿਰ ਕਰਨਾ ਹੁੰਦਾ ਹੈ। ਇਸ ਪੁਨਰ ਜਾਗਰਣ ਦੇ ਮੁਦੱਈਆਂ ਦਾ ਇਕ ਹਿੱਸਾ ਇਤਿਹਾਸਕ ਵਿਕਾਸ ਤੋਂ ਅਨਜਾਣ ਜਾਨੂੰਨੀ ਢੰਗ ਨਾਲ ਸਰ-ਗਰਮੀਆਂ ਕਰਦਾ ਹੈ। ਇਕ ਹਿੱਸਾ ਚੇਤੰਨ ਤੌਰ ਤੇ ਪ੍ਰਸਥਿਤੀਆਂ ਦੀ ਸਥਿਲਤਾ ਤੇ ਸਥਾਪਤੀ ਦੀ ਕਾਇਮੀ ਲਈ ਕੰਮ ਕਰਦਾ ਹੈ। ਇਕ ਵੱਡਾ ਹਿੱਸਾ ਆਰਥਿਕ ਸੰਕਟ ਤੋਂ ਉਪਜੇ ਮਾਨਸਿਕ ਤੇ ਸਰੀਰਕ ਕਲੇਸ਼ਾਂ ਦੀ ਨਵਿਰਤੀ ਲਈ, ਵਿਗਿਆਨਕ ਰਾਹ ਤੋਂ ਅਨਜਾਣ ਹੋਣ ਜਾਂ ਉਸਦੇ ਚੱਲਣ ਲਈ ਪੂਰੀ ਤਰਾਂ ਚੇਤੰਨ ਨਾ ਹੋਣ ਕਾਰਣ ਮਜ਼ਹਬ ਦੀ ਸ਼ਰਨ ਲੈਂਦਾ ਹੈ। ਅਤੇ ਪੁਨਰ ਜਾਗਰਣ ਦੀਆਂ ਲਹਿਰਾਂ ਤੋਂ ਪ੍ਰਭਾਵਿਤ ਹੁੰਦਾ ਹੈ। ਇੰਨਾਂ ਦਾ ਜਨੂੰਨੀ ਪ੍ਰਚਾਰ ਸੁਣਕੇ ਮਾਨਸਿਕ ਤੌਰ ਤੇ ਸੰਤੁਲਨ ਤੇ ਕਲੇਸ਼ਾਂ ਤੋਂ ਮੁਕਤ ਮਹਿਸੂਸ ਕਰੇਗਾ। ਇਥੇ ਮਜਹਬ ਦਾ ਇਹ ਪ੍ਰਚਾਰ ਹਕੀਕਤਾਂ ਦੇ ਟਾਕਰੇ ਤੇ ਅਫੀਮ ਦੇ ਨਸ਼ੇ ਦਾ ਕੰਮ ਕਰਦਾ ਹੈ। ਇਸੇ ਲਈ ਮਾਰਕਸ ਨੇ ਇਸ ਨੂੰ ਅਫੀਮ ਕਿਹਾ । ਪਰੰਤੂ ਵਿਚਾਰ ਬਹੁਤਾ ਚਿਰ ਹਕੀਕਤਾਂ ਦੀ ਥਾਂ ਨਹੀਂ ਲੈ ਸਕਦੇ । ਇਹ ਨਸ਼ਾ ਹੌਲੀ ਹੌਲੀ ਉਤਰਦਾ ਹੈ ਤੇ ਹਕੀਕਤਾਂ ਫਿਰ ਮੂੰਹ ਅੱਡੀ ਅੱਗੇ ਖੜੀਆਂ ਹੁੰਦੀਆਂ ਹਨ। ਵਿਅਕਤੀ ਉਨਾਂ ਦਾ ਟਾਕਰਾ ਕਰਨ ਲਈ ਮਜਬੂਰ ਹੋ ਜਾਂਦਾ ਹੈ। ਪੁਨਰ ਜਾਗਰਣ ਦੀਆਂ ਲਹਿਰਾਂ ਦਾ ਬਾਹਰਮੁਖੀ ਪ੍ਰਭਾਵ ਜਿੰਨਾਂ ਬਾਹਰੋਂ ਦਿਖਾਈ ਦਿੰਦਾ ਹੈ, ਉਨਾਂ ਬੌਧਿਕ ਤੇ ਮਾਨਸਿਕ ਤੌਰ ਤੇ ਡੂੰਘਾ ਨਹੀਂ ਹੁੰਦਾ। ਵਿਖਾਵਾ ਵਧ ਪ੍ਰਭਾਵਸ਼ਾਲੀ ਹੁੰਦਾ ਹੈ। ਹਕੀਕਤ ਉਨੀ ਡੂੰਘੀ ਨਹੀਂ ਹੁੰਦੀ।

ਮਜ਼ਹਬ ਦੀ ਆਪਣੀ ਬੁਨਿਆਦੀ ਸ਼ਰਧਾ ਤੇ ਆਸਥਾ ਉਤੇ ਹੋਣ ਦਾ ਕਾਰਣ – ਇਹ ਸ਼ਰਧਾ ਤੇ ਆਸਥਾ ਦੀ ਹੀ ਮੰਗ ਕਰਦਾ ਹੈ। ਮਜ਼ਹਬ ਅਤੇ ਤਰਕ ਦਾ ਮੁਢੋਂ ਵੈਰ ਹੈ। ਮਜ਼ਹਬ ਨੇ ਇਸ ਵਿਰੁੱਧ ਵਿਚਾਰਧਾਰਕ ਜੰਗ ਤਕ ਲੜੀ ਹੈ। ਤਰਕ ਨੂੰ ਕੁਫਰ ਗਰਦਾਨਿਆਂ ਤੇ ਤਰਕ-ਸ਼ਾਸ਼ਤਰੀਆਂ ਨੂੰ ਸਰਾਪ ਹੋ ਕੇ ਭੰਡਿਆ ਤੇ ਉਨ੍ਹਾਂ ਨੂੰ ਸ਼ਰੀਰਕ ਤੌਰ ਤੇ ਖਤਮ ਕੀਤਾ ਹੈ। ਮਜ਼ਹਬ ਦੇ ਪੁਨਰ ਜਾਗਰਨ ਦੀਆਂ ਲਹਿਰਾਂ ਦੀ ਵਿਗਿਆਨ ਦੇ ਤਰਕ ਤੋਂ ਬਹੁਤ ਭੈਭੀਤ ਹੁੰਦੀਆਂ ਹਨ। ਉਹ ਵੀ ਤਰਕ ਵਿਰੁੱਧ ਮਜ਼ਹਬ ਵਲੋਂ ਦਿੱਤੇ ਰਵਾਇਤੀ ਫਤਵਿਆਂ ਦੇ ਨਾਲ ਹੀ ਨਵੇਂ ਢੰਗ ਵਰਤਦੀਆਂ ਤੇ ਜਬਰ ਰਾਹੀਂ ਉਸਨੂੰ

ਦਬਾਉਂਦੀਆਂ ਹਨ। ਤਰਕ ਨੂੰ ਨਾਸਤਕਤਾ **ਦਸਦੀਆਂ** ਹਨ। ਵਿਗਿਆਨ ਦੀਆਂ ਪ੍ਰਾਪਤੀਆਂ ਤੋਂ ਸਾਰੇ **ਲਾਭ** ਲੈ ਕੇ ਵੀ ਉਸ ਤੋਂ ਮੁਨਕਰ ਹੁੰਦੀਆਂ ਹਨ।

ਅੱਜ ਪੰਜਾਬ ਵਿੱਚ ਜੋ ਕੁਝ ਵਾਪਰ ਰਿਹਾ ਹੈ, ਇਹ ਕੋਈ ਨਵੀਂ ਜਾਂ ਅਲੋਕਾਰ ਗੱਲ ਨਹੀਂ ਹੈ। ਸਾਰੇ ਹੀ ਮਜ਼ਹਬਾਂ ਨੇ ਸਮੇਂ ਸਮੇਂ ਇਸ ਤਰ੍ਹਾਂ ਵਿਵਹਾਰ ਕੀਤਾ ਹੈ। ਅੱਜ ਜਦੋਂ ਆਰਥਿਕ ਸੰਕਟ ਦਿਨੋਂ ਦਿਨ ਡੂੰਘਾ ਹੋ ਰਿਹਾ ਹੈ, ਪੁਰਾਣਾ ਜਗੀਰਦਾਰੀ ਸਮਾਜਕ ਢਾਂਚਾ ਢਹਿ ਢੇਰੀ ਹੋ ਰਿਹਾ ਹੈ, ਉਸ ਸਮੇਂ ਪੁਰਾਣੀਆਂ ਸਮਾਜਕ, ਸਦਾਚਾਰਕ ਤੇ ਨੈਤਿਕ ਕੀਮਤਾਂ ਦਾ ਟੁੱਟਣਾ ਤੇ ਖੁਰਨਾ ਇਕ ਸਪਸ਼ਟ ਅਮਲ ਹੈ ਇਸ ਦੇ ਨਾਲ ਹੀ ਵਿਅਕਤੀ ਦਾ ਮਾਨਸਿਕ ਸੰਕਟ ਦਾ ਸ਼ਿਕਾਰ ਹੋਣਾ ਲਾਜ਼ਮੀ ਹੈ। ਅਜੋਕਾ ਆਰਥਕ ਸੰਕਟ ਕਿਸਾਨੀ ਨੂੰ ਵਿਸ਼ੇਸ਼ ਤੌਰ ਤੇ ਪ੍ਰਭਾਵਿਤ ਕਰ ਰਿਹਾ ਹੈ। ਦਿਨੋ ਦਿਨ ਉਪਜ ਦੀ ਵਧ ਰਹੀ ਲਾਗਤ ਤੇ ਗੈਰ ਵਾਜਬੀ ਭਾਅ ਕਿਸਾਨੀ ਨੂੰ ਡੂੰਘੇ ਆਰਥਿਕ ਸੰਕਟ ਵੱਲ ਧੱਕ ਰਹੇ ਹਨ। ਇਸ ਨਾਲ ਕਿਸਾਨੀ ਦੀਆਂ ਸਾਰੀਆਂ ਤੈਹਾਂ ਪ੍ਰਭਾਵਿਤ ਹੋ ਰਹੀਆਂ ਹਨ। ਸ਼ਹਿਰਾਂ ਵਿੱਚ ਉਸਰ ਰਹੀ ਛੋਟੀ ਸਨਅਤ ਤੇ ਉਸਦਾ ਮਾਲਕ ਅੱਜ ਵਡੇ ਸਨਅਤੀ ਘਰਾਣਿਆਂ ਦੇ ਦਾਬੇ ਦਾ ਸ਼ਿਕਾਰ ਹੈ। ਉਸ ਨੂੰ ਆਪਣੀ ਸਨਅਤ ਲਈ ਕੱਚਾ ਮਾਲ ਮਹਿੰਗਾ ਮਿਲਦਾ ਹੈ ਤੇ ਉਸਦੀ ਮੰਡੀ ਉੱਤੇ ਵੱਡੇ ਘਰਾਣਿਆਂ ਦਾ ਕਬਜ਼ਾ ਸਥਾਨਕ ਦਲਾਲਾਂ ਰਾਹੀਂ ਹੈ। ਛੋਟੇ ਸਥਾਨਕ ਸਨਅਤਕਾਰਾਂ ਨੂੰ ਏਨਾ ਗੁੱਸਾ ਵੱਡੇ ਘਰਾਣਿਆਂ ਤੇ ਨਹੀਂ ਹੁੰਦਾ ਜਿੰਨਾ ਸਾਹਮਣੇ ਬੈਠੇ ਸਥਾਨਕ ਦਲਾਲਾਂ ਤੇ ਹੁੰਦਾ ਹੈ। ਹਿਤਾਂ ਦਾ ਇਹ ਟਕਰਾ ਸਨਅਤ ਤੋਂ ਬਿਨਾ ਵਿਉਪਾਰ ਦੇ ਖੇਤਰ ਵਿੱਚ ਪ੍ਰਤੱਖ ਹੁੰਦਾ ਹੈ ਅਤੇ ਮੁਲਾਜ਼ਮਤਾਂ ਦੇ ਖੇਤਰ ਵਿੱਚ ਇਹ ਫਿਰਕੂ ਰੰਗਤ ਧਾਰ ਜਾਂਦਾ ਹੈ। ਪੁਨਰ ਜਾਗਰਣ ਦੀਆਂ ਲਹਿਰਾਂ ਇਸ ਰੰਗਤ ਨੂੰ ਹੋਰ ਗੂਹੜਾ ਕਰਦੀਆਂ ਹਨ। ਇਸ ਤਰਾਂ ਮਜ਼ਹਬ ਦੇ ਪੁਨਰ ਜਾਗਰਣ ਦੀ ਲਹਿਰ ਨਿਰੋਲ ਧਾਰਮਿਕ ਨਾ ਰਹਿ ਕੇ ਆਰਥਿਕ ਤੇ ਰਾਜਸੀ ਹਿੱਤਾਂ ਦੇ ਪ੍ਰਗਟਾਵੇ ਦਾ ਸਾਧਨ ਬਣ ਜਾਂਦੀ ਹੈ। ਪ੍ਰੰਤੂ ਇਹ ਲਹਿਰਾਂ ਸਰਮਾਏਦਾਰ, ਛੋਟੇ ਸਰਮਾਏਦਾਰ, ਜ਼ਿਮੀਦਾਰ ਤੇ ਧਨੀ ਕਿਸਾਨ ਤੇ ਵੱਡੇ ਵਿਉਪਾਰੀ ਦੇ ਤਬਕਾਤੀ ਹਿਤ ਹੀ ਪੂਰਨ ਦੀ ਗੱਲ ਕਰਦੀਆਂ ਹਨ। ਗਰੀਬ ਮਜ਼ਦੂਰ ਤੇ ਹੋਰ ਦਲਿਤ ਵਰਗਾਂ ਦੇ ਹਿਤਾਂ ਦੀ ਇਹ ਨਾਂ ਤਾਂ ਗੱਲ ਕਰਦੀਆਂ ਹਨ ਨਾਂ ਹੀ ਇਨ੍ਹਾਂ ਦੇ ਹੱਕਾਂ ਦੀ ਪੂਰਤੀ ਇਨਾ ਲਹਿਰਾਂ ਦਾ ਟੀਚਾ ਹੁੰਦਾ ਹੈ। ਬਲਕਿ ਇਸ ਦੇ ਉਲਟ ਇਹ ਲਹਿਰਾਂ ਇਸ ਦੇ ਆਰਥਿਕ ਜਮਾਤੀ ਹਿੱਤਾਂ ਤੇ ਸੱਟ ਮਾਰਨ ਦਾ ਕਾਰਣ ਬਣਦੀਆਂ ਤੇ ਇਨ੍ਹਾਂ ਜਮਾਤਾਂ ਦੇ ਏਕੇ ਤੇ ਸੱਟ ਮਾਰਕੇ ਉਸ ਨੂੰ ਖੇਰੂੰ ਖੇਰੂੰ ਕਰਨ ਦਾ ਕਾਰਨ ਬਣਦੀਆਂ ਹਨ, ਬੇਸ਼ੱਕ ਦਲਿਤ ਜਮਾਤਾਂ ਦੇ ਗੈਰਚੇਤਨ ਹਿੱਸੇ ਨੂੰ ਕੁਰਾਹੇ ਪਾਉਣ ਤੇ ਆਪਣੇ ਹਿੱਤ ਵਿੱਚ ਵਰਚਨ ਵਿਚ ਸਫਲ ਹੋ ਹੋ ਜਾਂਦੀਆਂ ਹਨ। ਇਸ ਤਰ੍ਹਾਂ ਕੁਝ ਚਿਰ ਲਈ ਸਥਾਪਤੀ ਦਾ ਝਾਉਲਾ ਪਾ ਦਿੰਦੀਆਂ ਹਨ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮਜ਼ਹਬਾ ਤੇ ਫ਼ਿਰਕਿਆਂ ਦੀ ਜੰਗ ਅਪਣੇ ਵਿਰਸੇ ਤੇ ਸਭਿਆਚਾਰ ਦੀ ਰਾਖੀ ਤੇ ਹੜਪਣ ਦੀ ਜੰਗ ਹੁੰਦੀ ਹੈ। ਘੱਟ ਸੰਮਤੀ ਫਿਰਕਾ ਜਾਂ ਮਜ਼ਹਬ ਬਹੁ-ਸੰਮਤੀ ਦੇ ਸਰਬਪੱਖੀ ਗਲਬੇ ਦਾ ਸ਼ਿਕਾਰ ਹੁੰਦਾ ਹੈ। ਛੋਟੇ ਫਿਰਕੇ ਨੂੰ ਆਪਣੀ ਰਾਖੀ ਲਈ ਹੋਰ ਚੌਕਸ ਰਹਿਣਾ ਪੈਂਦਾ ਹੈ। ਇਸ ਲਈ ਉਸ ਦੀ ਧਾਰਮਿਕ ਰਾਖੀ ਦੀ ਮੰਗ ਜਮਹੂਰੀ ਮੰਗ ਹੁੰਦੀ ਹੈ ਜਿਸ ਤੋਂ ਕੋਈ ਵੀ ਜਮਹੂਰੀਅਤ ਪਸੰਦ ਇਨਕਾਰ ਨਹੀਂ ਕਰ ਸਕਦਾ ਪ੍ਰੰਤੂ ਸਿਤਮ ਜ਼ਰੀਫ਼ੀ ਇਹ ਹੈ ਜਿਹੜਾ ਫਿਰਕਾ ਦੂਜੇ ਵੱਡੇ ਫਿਰਕੇ ਜਾਂ ਮਜ਼ਹਬ 'ਤੇ ਧੌਂਸ ਤੇ ਜਬਰ ਦਾ ਦੋਸ਼ ਲਾਉਂਦਾ ਹੈ। ਆਪ ਉਹੋ ਹੀ ਜਬਰ ਤੇ ਧੌਂਸ ਅਪਣੇ ਤੋਂ ਛੋਟੇ ਫਿਰਕੇ ਵਿਰੁੱਧ **ਵਰਤਦਾ ਹੈ ਅਤੇ** ਉਸ ਨੂੰ ਹੜਪਣ ਅਤੇ ਖਤਮ ਕਰਨ ਦਾ ਯਤਨ **ਕਰਦਾ ਹੈ ਜਦੋਂ** ਕਿ ਨਵੇਂ ਧਰਮ ਅਤੇ ਫਿਰਕੇ ਦਾ ਜਨਮ ਪੁਰਾਣੇ ਧਰਮ ਦੀਆਂ ਧਾਰਮਕ ਸਥਾਪਨਾਵਾਂ ਤੇ ਮਨੌਤਾਂ ਦਾ ਖੰਡਨ ਕਰਕੇ ਹੋਇਆ ਹੁੰਦਾ ਹੈ ਤਾ ਉਹੋ ਹੀ ਫਿਰਕਾ ਜਾਂ ਧਰਮ ਕਿਸੇ ਹੋਰ ਨੂੰ ਆਪਣੇ ਫਿਰਕੇ ਦੀਆਂ ਸਥਾਪਨਾਵਾਂ ਤੇ ਮਨੌਤਾਂ ਦੇ ਖੰਡਨ ਦੀ ਆਗਿਆ ਨਹੀਂ ਦਿੰਦਾ, ਜਬਰ ਕਰਦਾ ਹੈ ਅਤੇ ਨਾਲ ਹੀ ਪਿਛਲੇ ਸਮੇਂ ਵਿੱਚ ਆਪਣੇ ਤੇ ਹੋਏ ਜਬਰ ਦਾ ਵਾਰ ਵਾਰ ਜ਼ਿਕਰ ਕਰਦਾ ਹੈ ਤੇ ਅੱਜ ਵੀ ਆਪਣੇ ਆਪ ਨੂੰ ਜਬਰ ਦਾ ਸ਼ਿਕਾਰ ਦੱਸਦਾ ਹੈ। ਇਸੇ ਜਬਰ ਦੇ ਵਵੇਲੇ ਨੂੰ ਆਪਣੇ ਜਬਰ ਦਾ ਆਧਾਰ ਬਣਾਉਂਦਾ ਹੈ।

ਮਜ਼ਹਬ ਸਿਧਾਂਤਕ ਤੌਰ 'ਤੇ ਇਕ ਆਦਰਸ਼ ਉਦਾਲੇ ਇਕੱਠੇ ਹੋਣ ਦੀ ਗੱਲ ਕਰਦਾ ਹੈ। ਮਜ਼ਹਬ ਸਾਰਿਆਂ ਨੂੰ



ਇਕੋ ਜਿਹੇ ਦਰਜੇ ਦਾ ਪ੍ਰਚਾਰ ਕਰਦਾ ਹੈ। ਇਕ ਧਰਮ ਜਾਂ ਫਿਰਕੇ ਨੂੰ ਇਕ ਇਕਾਈ ਵਜੋਂ ਪੇਸ਼ ਕਰਦਾ ਹੈ। ਪਰੰਤੂ ਇਸ ਦੇ ਬਾਵਜੂਦ ਹਰ ਵਿਅਕਤੀ ਨੂੰ ਵਿਅਕਤੀਗਤ ਜੀਵਨ ਜੀਉਣ ਤੇ ਇਕੱਲੇ ਨੂੰ ਹੀ ਸਵਰਗ ਨੂੰ ਪੌੜੀਆਂ ਲਾਉਣ ਦਾ ਮਸ਼ਵਰਾ ਦਿੰਦਾ ਹੈ। ਇਉਂ ਪਹਿਲਾਂ ਐਲਾਨੀ ਸਮੂਹਕਤਾ ਦਾ ਖੰਡਨ ਕਰਦਾ ਹੈ ਅਤੇ ਵਿਅਕਤੀਵਾਦ ਨਿੱਜਵਾਦ ਨੂੰ ਜਨਮ ਦਿੰਦਾ ਹੈ। ਸਿਧਾਂਤਕ ਤੌਰ ਤੇ ਬਿਆਸੀ ਬਰਾਬਰਤਾ ਅਮਲ ਵਿਚ ਲਾਗੂ ਕਰਨ ਵਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਧਾਰਮਿਕ ਇਕੱਠਾਂ 'ਚ ਪਦਾਰਥਕ ਉਚਤਾ ਨੂੰ ਪ੍ਰਵਾਨ ਕੀਤਾ ਜਾਂਦਾ ਹੈ ਤੇ ਉਸਨੂੰ ਵਿਸ਼ੇਸ਼ਤਾ ਦਿਤੀ ਜਾਂਦੀ ਹੈ। ਇਸਦੇ ਅਰਥ ਹਨ ਕਿ ਧਰਮ ਫਿਰਕੂ ਬਰਾਬਰਤਾ ਦਾ ਪ੍ਰਤੀਕ ਨਹੀ ਬਲਕਿ ਇਸ ਉਲਟ ਅਮਲ ਵਿੱਚ ਜਮਾਤੀ ਊਚ ਨੀਚ ਦਾ ਧਾਰਨੀ ਹੁੰਦਾ ਹੈ।

ਪੁਨਰ ਜਾਗ੍ਰਤੀ ਦੀ ਲਹਿਰ ਸਮੇਂ ਬਾਹਰੀ ਤੌਰ ਤੇ ਮਜ਼ਹਬ ਦੀ ਚੜ੍ਹਤ ਅਵੱਸ ਦਿਸਦੀ ਹੈ। ਪਰੰਤੂ ਇਸਦੇ ਹਕੀਕੀ ਧਰਮ ਨਾਲ ਕੋਈ ਸਬੰਧ ਨਹੀ ਹੁੰਦੇ। ਧਾਰਮਕ ਪਹਿਰਾਵਾ ਤੇ ਧਾਰਮਿਕ ਰਸਮਾਂ ਤੇ ਜੋਰ ਦਿੱਤਾ ਜਾਂਦਾ ਹੈ। ਪਰ ਅਮਲ ਵਿੱਚ ਧਰਮ ਨੂੰ ਕੋਈ ਦਖਲ ਨਹੀਂ ਦੇਣ ਦਿੱਤਾ ਜਾਂਦਾ। ਵਿਵਹਾਰਕ ਅਤੇ ਸਦਾਚਾਰਕ ਤੌਰ ਤੇ ਸਮਾਜ ਵਿੱਚ ਪ੍ਰਚਲਿਤ ਲੁਟ ਖੋਹ ਧੱਕਾ ਤੇ ਰੁਪਿਆ ਕਮਾਉਣ ਦੀ ਲਾਲਸਾ ਉਵੇਂ ਕਾਇਮ ਰਹਿੰਦੀ ਹੈ। ਧਾਰਮਿਕ ਇਕੱਠਾਂ ਸਮੇ ਆਪਣੇ ਨਿਜੀ ਪ੍ਰਭਾਵ ਦਿਖਾਵਾ ਕਰਕੇ ਦਾਇਰੇ ਵਿੱਚ ਹੋਰ ਵਾਧਾ ਕਰਨ ਦਾ ਯਤਨ ਕੀਤਾ ਜਾਂਦਾ ਹੈ। ਅਤੇ ਇਸ ਤੋਂ ਹੋਰ ਆਰਥਕ ਲਾਭ ਉਠਾਏ ਜਾਂਦੇ ਹਨ। ਧਾਰਮਿਕ ਰਸਮਾਂ ਸਮੇਂ ਪਦਾਰਥਕ ਸੁਖ ਤੇ ਲਾਭਾਂ ਦੀ ਮੰਗ ਕੀਤੀ ਜਾਂਦੀ ਹੈ। ਭਾਵ ਰੰਗਤ ਬੇਸ਼ੱਕ ਧਾਰਮਿਕ ਹੁੰਦੀ ਹੈ, ਉਦੇਸ਼ ਪਦਾਰਥਕ ਅਤੇ ਸੰਸਾਰਕ ਜੀਵਨ ਨੂੰ ਖੁਸ਼ਹਾਲ ਬਣਾਉਣਾ ਹੁੰਦਾ ਹੈ। ਜਿਹੜਾ ਇਸ ਸਰਮਾਏ ਦੇ ਜੁਗ ਵਿੱਚ ਸਰਮਾਏ ਬਿਨਾਂ ਮਿਲ ਨਹੀਂ ਸਕਦਾ। ਇਸ ਲਈ ਪ੍ਰਮਾਤਮਾ ਤੋਂ ਇਸ ਦੇ ਵਾਧੇ ਲਈ ਮੰਗ ਕੀਤੀ ਜਾਂਦੀ ਹੈ। ਉਂਜ ਅੱਜ ਮਸ਼ੀਨੀ ਯੁਗ ਦੀ ਬਹੁਲਤਾ ਤੇ ਚਮਕ ਦਮਕ ਦੇ ਮੁਕਾਬਲੇ ਵਿੱਚ ਕਈ ਸੈਂਕੜੇ ਸਾਲ ਪਹਿਲਾਂ ਦਿੱਤੀਆਂ ਤਿਆਗ ਦੇ ਜੀਵਨ ਤੇ ਮੁਕਤੀ-ਪ੍ਰਾਪਤੀ ਦੀਆਂ ਸਿਖਿਆਵਾਂ ਖਿੱਚ ਗੁਆ ਬੈਠਦੀਆਂ ਹਨ। ਜੇਕਰ ਅੱਜ ਕਿਸੇ ਅਰਬ ਸ਼ੇਖ ਨੂੰ ਕੁਰਾਨ ਵਿੱਚ ਦਸੇ ਬਹਿਸ਼ਤ ਤੇ **ਪੈਰਿਸ** ਵਿੱਚ ਕਿਸੇ ਇਕ ਨੂੰ ਚੁਣਨ ਲਈ ਕਿਹਾ ਜਾਵੇ ਤਾਂ **ਉਹ ਪੈਰਿਸ** ਵਿੱਚ ਰਹਿਣ ਨੂੰ ਤਰਜੀਹ ਦੇਵੇਗਾ। ਕਿਉਂਕਿ ਕੁਰਾਨ ਵਿੱਚ ਦਸੇ ਬਹਿਸ਼ਤ ਦੀਆਂ ਨਿਆਮਤਾਂ ਹੂਰਾਂ ਅਤੇ ਸ਼ਹਿਦ ਦੀਆਂ ਨਦੀਆਂ, ਪੈਰਿਸ ਦੀਆਂ ਹੂਰਾਂ ਅਤੇ ਸ਼ਰਾਬ ਦੇ ਟਾਕਰੇ ਤੇ ਨਿਗੂਨੀਆਂ ਜਾਪਣਗੀਆਂ। ਫਿਰ ਬਹਿਸ਼ਤ ਵਿੱਚ ਹੂਰਾਂ ਦੇ ਮਿਲਣ ਦੀ ਕੋਈ ਗਰੰਟੀ ਨਹੀਂ ਜਦੋਂ ਕਿ ਸੰਸਾਰ ਵਿੱਚ ਤੇਲ ਦੇ ਰੁਪਏ ਨਾਲ ਕੁਝ ਵੀ ਖਰੀਦਿਆ ਜਾ ਸਕਦਾ ਹੈ।

ਪੰਜਾਬ ਵਿੱਚ ਅਜੋਕੀ ਮਜ਼ਹਬ ਦੀ ਪੁਨਰ-ਜਾਗਰਣ ਦੀ ਲਹਿਰ ਵਿੱਚ (ਮੁਖ ਤੌਰ ਤੇ ਅਤੇ ਹਿੰਦੁਸਤਾਨ ਵਿੱਚ ਵੱਡੇ ਛੋਟੇ ਫਿਰਕਿਆ/ਧਰਮਾਂ ਦੀ ਆਮ ਤੌਰ ਤੇ) ਉਪਰੋਕਤ ਸਾਰਾ ਕੁਝ ਆ ਜਾਂਦਾ ਹੈ। ਇਸ ਦੇ ਸਿੱਟੇ ਵੀ ਹੋਰਨਾਂ ਫ਼ਿਰਕੂ ਲਹਿਰਾਂ ਵਾਲੇ ਹੀ ਨਿਕਲਣਗੇ। ਪ੍ਰੰਤੂ ਇਹ ਲਹਿਰ ਇਕ ਦਿਨ ਵਿੱਚ ਖੜੀ ਨਹੀਂ ਹੋਈ ਜਿਥੇ ਇਸ ਲਈ ਇਸ ਦੇ ਅਸਲੀ ਮੁਦਈ ਜ਼ਿੰਮੇਵਾਰ ਹਨ। ਉਥੇ ਕੁਝ ਮੱਧਸ਼੍ਰੇਣਿਕ ਬੁਧੀਜੀਵੀ ਅਤੇ ਅਖੌਤੀ ਮਾਰਕਸਵਾਦ ਦੇ ਧਾਰਨੀ ਵੀ ਜ਼ਿੰਮੇਵਾਰ ਹਨ ਅੱਜ ਯਥਾਰਥ ਵੀ ਇਸ ਗੱਲ ਦੀ ਪੁਸ਼ਟੀ ਕਰ ਰਿਹਾ ਹੈ ਕਿ ਮਜ਼ਹਬ ਦੇ ਇਤਿਹਾਸਕ ਵਿਰਸੇ ਨੂੰ ਜਮਾਤੀ ਸੰਘਰਸ਼ ਲਈ ਵਰਰਣ ਦੇ ਸਿੱਟੇ ਖਤਰਨਾਕ ਹੁੰਦੇ ਹਨ। ਅਤੇ ਪੁਨਰ ਜਾਗਰਣ ਹੋ ਨਿਬੜਦੇ ਹਨ।

ਪੰਜਾਬ ਦੀ ਅਜੋਕੀ ਸਥਿਤੀ ਨੇ ਪੰਜਾਬ ਦੇ ਬੁਧੀਜੀਵੀਆਂ ਅਤੇ ਅਗੇ ਵਧੂਆਂ ਤੇ ਜਮਹੂਰੀਅਤ ਪ੍ਰਸਤਾਂ ਲਈ ਚੁਣੌਤੀ ਖੜੀ ਕਰ ਦਿੱਤੀ ਹੈ। ਉਨ੍ਹਾਂ ਨੂੰ ਇਸ ਚੁਣੌਤੀ ਦਾ ਸਾਹਮਣਾ ਧਰਮ ਨਿਰਲੇਪਤਾ ਦੇ ਦ੍ਰਿੜ ਸਟੈਂਡ ਤੇ ਧਾਰਮਿਕ ਪੁਨਰਗਠਨ ਕਰਨ ਵਾਲਿਆਂ ਵਿਰੁੱਧ ਸੰਘਰਸ਼ ਕਰਕੇ ਕਰਨਾ ਹੋਵੇਗਾ।

●

## ਸੂਚਨਾ

ਜੇ ਕਿਸੇ ਸਾਥੀ ਕੋਲ ਵਿਗਿਆਨਕ ਵਿਚਾਰ ਦੇ ਹੇਠ ਲਿਖੇ ਅੰਕਾਂ ਦੀਆਂ ਕੁਝ ਕਾਪੀਆਂ ਹੋਣ ਤਾਂ ਉਹ ਮੈਜ਼ੀਨ ਦੇ ਪਤੇ ਤੇ ਭੇਜਣ ਜਾਂ ਸੂਚਿਤ ਕਰਨ ਦੀ ਖੇਚਲ ਕਰਨ।

1 ਅੰਕ ਨੰ: 3 ਸਤੰਬਰ-ਅਕਤੂਬਰ 87
2 ਅੰਕ ਨੰ: 4 ਜਨਵਰੀ-ਫਰਵਰੀ 88
3 ਅੰਕ ਨੰ: 13 ਦਸੰਬਰ 88

# ਤੰਬਾਕੂਨੋਸ਼ੀ ਵਿਰੁੱਧ ਜਹਾਦ-ਇੱਕ ਫੌਰੀ ਲੋੜ

-ਅਸ਼ੋਕ ਚਾਵਲਾ

ਭਾਰਤ ਦੀ ਜਨਸੰਖਿਆ ਵਧ ਕੇ 70 ਕਰੋੜ ਤੋਂ ਵੀ ਉਪਰ ਹੋ ਚੁੱਕੀ ਹੈ ਅਤੇ ਵਰਨਣ ਯੋਗ ਗੱਲ ਇਹ ਹੈ ਕਿ ਇਸ ਵਿਚੋਂ 15 ਸਾਲ ਤੋਂ ਉਪਰ ਆਯੂ ਗੁੱਟ ਦੇ 60 ਪ੍ਰਤੀਸ਼ਤ ਲੋਕ ਸਿਗਰਟ ਨੋਸ਼ੀ ਜਿਹੀ ਘਾਤਕ ਲਾਹਨਤ ਦੇ ਸ਼ਿਕਾਰ ਹੋ ਚੁੱਕੇ ਹਨ ਜਦੋਂ ਕਿ ਇਸੇ ਹੀ ਉਮਰ ਗਰੁੱਪ ਦੇ 50 ਪ੍ਰਤੀਸਤ ਲੋਕ ਮੂੰਹ ਰਾਹੀਂ ਚਬਾਏ ਜਾਣ ਵਾਲੇ ਤੰਬਾਕੂ ਦੀ ਵੱਖੋ ਵਖ ਤਰੀਕਿਆਂ ਰਾਹੀਂ ਵਰਤੋਂ ਕਰ ਰਹੇ ਹਨ। ਸੰਸਾਰ ਭਰ ਵਿਚ ਤੰਬਾਕੂ ਦੀ ਪੈਦਾਵਾਰ ਵਿਚ ਭਾਰਤ ਤੀਸਰੇ ਸਥਾਨ ਤੇ ਤੇ ਆਉਂਦਾ ਹੈ। ਹਰ ਸਾਲ 440 ਮਿਲੀਅਨ ਕਿਲੋਗਰਾਮ ਤੰਬਾਕੂ ਪੈਦਾ ਕਰਕੇ ਭਾਰਤ ਸਰਕਾਰ ਇਸ ਵਿਚੋਂ 950 ਕਰੋੜ ਰੁਪੈ ਭਾਰਤੀ ਮੁੱਦਰਾ ਵਿਚ ਅਤੇ 200 ਕਰੋੜ ਵਿਦੇਸੀ ਮੁੱਦਰਾ ਵਿਚ ਕਮਾ ਰਹੀ ਹੈ।

ਵਿਕਸਿਤ ਦੇਸ਼ਾਂ ਦੇ ਸੁਚਾਰੂ ਉਦਮਾਂ ਸਦਕਾ ਉਹ ਤੰਬਾਕੂ ਨੋਸ਼ੀ ਦੀ ਵਰਤੋਂ ਦਰ ਵਿਚ ਕਮੀ ਕਰ ਸਕਣ ਵਿਚ ਕਾਫੀ ਹੱਦ ਤਕ ਸਫਲ ਹੋ ਰਹੇ ਹਨ ਪਰ ਭਾਰਤ ਵਿਚ ਤੰਬਾਕੂਨੋਸ਼ੀ ਦੀ ਵਰਤੋਂ ਦਰ ਵਿਚ ਲਗਾਤਾਰ 2.1 ਪ੍ਰਤੀਸ਼ਤ ਵਾਧਾ ਹੋ ਰਿਹਾ ਹੈ। ਇਕ ਅੰਦਾਜੇ ਮੁਤਾਬਕ ਸਿਗਰਟ ਨੋਸ਼ੀ ਦੇ ਦੂਰ-ਪ੍ਰਭਾਵਾਂ ਸਦਕਾ ਸੰਸਾਰ ਭਰ ਵਿਚ ਹਰ ਸਾਲ 25 ਲੱਖ ਲੋਕ ਬੇਵਕਤੀ ਮੌਤ ਦੇ ਮੂੰਹ ਵਿਚ ਜਾ ਲੁਟਕਦੇ ਹਨ ਜਿੰਨਾਂ ਵਿਚੋਂ 9 ਲੱਖ ਲੋਕ ਕੇਵਲ ਭਾਰਤ ਵਿਚ ਮਰ ਜਾਂਦੇ ਹਨ। ਇਸ ਤੋਂ ਛੁੱਟ ਕਰੋੜਾਂ ਲੋਕ ਅਨੇਕਾਂ ਬਿਮਾਰੀਆਂ ਦੇ ਸ਼ਿਕਾਰ ਹੋਏ ਆਪਣੀ ਕਮਾਈ ਨੂੰ ਦੋਹੀਂ ਹੱਥੀਂ ਨਸ਼ਟ ਕਰ ਰਹੇ ਹਨ, ਇਕ ਪਾਸੇ ਸਿਗਰਟਨੋਸ਼ੀ ਕਰਕੇ ਅਤੇ ਦੂਸਰੇ ਪਾਸੇ ਉਸ ਤੋਂ ਪੈਦਾ ਹੋਏ ਦੁਰ-ਪ੍ਰਭਾਵ ਕਾਰਨ ਸਹੇੜੀਆਂ ਬਿਮਾਰੀਆਂ ਨੂੰ ਦੂਰ ਕਰਨ ਹਿੱਤ।

ਸਿਗਰਟਨੋਸ਼ੀ ਅਨੇਕਾਂ ਬਿਮਾਰੀਆਂ ਨੂੰ ਜਨਮ ਦਿੰਦੀ ਹੈ। ਖਾਂਸੀ ਜਾਤੀ ਦੀਆਂ 75% ਬਿਮਾਰੀਆਂ ਦਾ ਕੇਵਲ ਅਤੇ ਕੇਵਲ ਕਾਰਣ ਸਿਗਰਟਨੋਸ਼ੀ ਹੀ ਹੈ। ਸਾਹ ਨਾਲੀ ਵਿਚ ਸੋਜਸ, ਭਿਆਨਕ ਖੁਸ਼ਕ ਖਾਂਸੀ, ਅਤੇ ਕੁਝ ਹਾਲਤਾਂ ਵਿਚ ਦਮੇ ਆਦਿ ਬਿਮਾਰੀ ਦਾ ਕਾਰਨ ਵੀ ਸਿਗਰਟਨੋਸ਼ੀ ਹੀ ਬਣਦੀ ਹੈ। ਫੇਫੜਿਆਂ ਅਤੇ ਗਲੇ ਦੇ ਕੈਂਸਰ ਦੇ ਮਰੀਜਾਂ ਵਿਚ 86% ਮਰੀਜ ਸਿਗਰਟ ਪੀਣ ਵਾਲੇ ਲੋਕ ਹੀ ਹੁੰਦੇ ਹਨ। ਮੂੰਹ ਅਤੇ ਜੀਭ ਦੇ ਕੈਂਸਰ ਦੇ 50 ਤੋਂ 70% ਮਰੀਜ ਵੀ ਸਿਗਰਟ-ਨੋਸ਼ੀ ਦੀ ਦਲਦਲ ਵਿਚ ਫਸੇ ਲੋਕਾਂ ਵਿਚ ਹੀ ਪਾਏ ਜਾਂਦੇ ਹਨ। ਖਾਣੇ ਵਾਲੀ ਨਲੀ ਦੇ ਅੰਤਲੇ ਹਿੱਸੇ ਵਿਚ ਉਤੇਜਨਾ ਅਤੇ ਜਲਣ ਅਤੇ ਪੇਟ ਦੀਆਂ ਬਿਮਾਰੀਆਂ, ਅਲਸਰ ਅਤੇ ਖਤਰਨਾਕ ਫੋੜੇ ਆਦਿ ਜਿਹੀਆਂ ਖਤਰਨਾਕ ਬਿਮਾਰੀਆਂ ਵੀ ਸਿੱਧੇ ਤੌਰ ਤੇ ਸਿਗਰਟਨੋਸ਼ੀ ਕਰਨ ਵਾਲੇ ਵਿਅਕਤੀਆਂ ਨੂੰ ਜਿਆਦਾਤਰ ਹੁੰਦੀਆਂ ਹਨ। ਕੁਝ ਹਾਲਤਾਂ ਵਿਚ ਬਲੱਡ-ਪ੍ਰੈਸ਼ਰ, ਦਿਲ ਦੀਆਂ ਬਿਮਾਰੀਆਂ ਆਦਿ ਵੀ ਸਿਗਰਟਨੋਸ਼ੀ ਦੇ ਦੁਰ-ਪ੍ਰਭਾਵਾਂ ਸਦਕਾ ਹੀ ਹੁੰਦੀਆਂ ਹਨ।

ਪੰਜਾਬ ਤੋਂ ਬਾਹਰਲੇ ਰਾਜਾਂ ਵਿਚ ਇਸਤਰੀਆਂ ਵਿਚ ਵੀ ਸਿਗਰਟਨੋਸ਼ੀ ਅਤੇ ਚਬਾਣ ਵਾਲੇ ਤੰਬਾਕੂ ਦੀ ਆਦਤ ਕਾਫੀ ਹੈ। ਚਬਾਣ ਵਾਲੇ ਤੰਬਾਕੂ ਤੋਂ ਮੂੰਹ ਦੀਆਂ ਬਿਮਾਰੀਆਂ ਅਤੇ ਦੰਦਾਂ ਅਤੇ ਮਸੂੜਿਆਂ ਦੀ ਕਮਜੋਰੀ ਆਦਿ ਜਿਹੀਆਂ ਬਿਮਾਰੀਆਂ ਆਮ ਹੀ ਲੱਗ ਜਾਂਦੀਆਂ ਹਨ। ਅਜਿਹੀਆਂ ਇਸਤਰੀਆਂ ਤੋਂ ਪੈਦਾ ਹੋਣ ਵਾਲੀ ਸੰਤਾਨ ਅਕਸਰ ਘੱਟ ਵਜਨੀ ਅਤੇ ਸਰਦੀ-ਗਰਮੀ ਆਦਿ ਦੇ ਛੇਤੀ ਅਸਰ ਹੋਣ, ਆਮ ਤੌਰ ਤੇ ਬਿਮਾਰ ਰਹਿਣ ਅਤੇ ਛੇਤੀ ਹੀ ਖਾਂਸੀ ਅਤੇ ਦਮੇ ਆਦਿ ਦੇ ਮਰੀਜ ਹੋਣ ਦੀ ਲਪੇਟ ਵਿਚ ਆ ਜਾਂਦੀ ਹੈ।

ਭਾਵੇਂ ਭਾਰਤ ਵਿਚ ਸਿਗਰਟ ਨੋਸ਼ੀ ਆਦਿ ਤੋਂ ਪ੍ਰਹੇਜ ਕਰਨ ਵਾਲਿਆਂ ਦੀ ਗਿਣਤੀ ਵੀ ਕਾਫੀ ਚੋਖੀ ਹੈ ਪਰ ਕਈ ਹਾਲਤਾਂ ਵਿਚ ਸਿਗਰਟ-ਨੋਸ਼ੀ ਦੁਆਰਾ ਉਤਪਨ ਪ੍ਰਦੂਸ਼ਿਤ ਵਾਤਾਵਰਨ, ਖ਼ਾਸ ਕਰਕੇ ਕਮਰੇ ਆਦਿ ਵਿਚ ਹੋਏ ਇਕੱਠ ਦੌਰਾਨ, ਗੱਡੀ ਅਤੇ ਹੋਰ ਪ੍ਰਕਾਰ ਦੇ ਸਫਰ ਦੌਰਾਨ ਇਸ ਤੋਂ ਬਚੇ ਰਹਿ ਸਕਣਾ ਕਾਫੀ ਮੁਸ਼ਕਲ ਹੋ ਜਾਂਦਾ ਹੈ। ਸਿਗਰਟ ਨੋਸ਼ੀ ਕਰਨ ਵਾਲੇ ਦੀ ਪਤਨੀ ਵੀ ਉਪਰੋਕਤ ਬਿਮਾਰੀਆਂ ਦੇ ਹੋਣ ਦੇ ਮੌਕੇ ਕਾਫੀ ਹੱਦ ਤਕ ਸਹੇੜ ਲੈਂਦੀ ਹੈ।

ਉਪਰੋਕਤ ਤੱਥਾਂ ਦੇ ਵਿਖਿਆਣ ਦੇ ਬਾਵਜੂਦ ਵੀ ਭਾਰਤ ਵਿਚ ਤੰਬਾਕੂ ਨੋਸ਼ੀ ਦੀ ਖਪਤ ਦਰ ਵਿਚ ਵਰਨਣਯੋਗ ਵਾਧਾ ਹੋ ਰਿਹਾ ਹੈ ਜਦੋਂ ਕਿ ਕੁਝ ਵਿਕਸਿਤ ਦੇਸਾਂ ਦੇ ਉਦਮਾਂ ਅਤੇ ਸਮਾਜ-ਸੇਵੀ ਸੰਸਥਾਵਾਂ ਦੇ ਸੁਚੇਤ ਰੂਪ ਵਿਚ ਇਸ ਲਾਹਨਤ ਤੋਂ



ਛੁਟਕਾਰਾ ਪਾਉਣ ਹਿੱਤ ਕੀਤੇ ਯਤਨਾਂ ਸਦਕਾ ਖਪਤ ਦਰ ਵਿਚ ਕਾਫੀ ਹੱਦ ਤਕ ਰੋਕ ਹੀ ਨਹੀਂ ਪਈ ਸਗੋਂ ਕਮੀ ਵੀ ਲਿਆਂਦੀ ਜਾ ਚੁੱਕੀ ਹੈ।

ਸਿਗਰਟ ਦੇ ਜਲਣ ਸਮੇਂ ਉਸ ਵਿਚੋਂ ਤਿੰਨ ਪ੍ਰਕਾਰ ਦੇ ਜਹਿਰੀਲੇ ਮਾਦੇ ਨਿਕਲਦੇ ਹਨ। 'ਤਾਰ' ਇਹ ਇਕ ਪ੍ਰਕਾਰ ਦਾ ਜ਼ਹਿਰੀਲਾ ਧੂੰਆਂ, ਨਿਕੋਟੀਨ ਇਹ ਸਿੱਧੇ ਤੌਰ ਤੇ ਇਕ ਨਸ਼ਾ ਹੈ ਅਤੇ ਕਾਰਬਨ-ਮੋਨੋ-ਆਕਸਾਈਡ ਇਹ ਇਕ ਬੇਰੰਗ ਧੂੰਆਂ ਹੈ ਜੋ ਖੂਨ ਵਿਚੋਂ ਆਕਸੀਜਨ ਦੀ ਮਾਤਰਾ ਘੱਟ ਕਰਨ ਵਿਚ ਆਪਣਾ ਪ੍ਰਭਾਵ ਦਿਖਾਉਂਦਾ ਹੈ। ਸਿਗਰਟਨੋਸ਼ੀ ਦੇ ਦੁਸ਼ਟ-ਪ੍ਰਭਾਵਾਂ ਦਾ ਅਸੀਂ ਸੁਤੇ ਸਿੱਧ ਇਸ ਪ੍ਰਕਾਰ ਅੰਦਾਜਾ ਲਗਾ ਸਕਦੇ ਹਾਂ ਇਕ ਕਿੰਗ-ਸਾਈਜ਼ ਫਿਲਟਰ ਯੁਕਤ ਸਿਗਰਟ ਦੇ ਜਲਣ ਉਪਰੰਤ ਖਤਮ ਹੋਣ ਤੇ ਉਹ ਚਿੱਟੇ ਰੰਗ ਦਾ ਸੁੰਦਰ ਫਿਲਟਰ ਇਕ ਗੂੜ੍ਹੇ ਭੂਰੇ ਰੰਗ ਵਿਚ ਤਬਦੀਲ ਹੋ ਜਾਂਦਾ ਹੈ ਤਾਂ ਉਸ ਵਿਅਕਤੀ ਦਾ ਕੀ ਹਸ਼ਰ ਹੋਵੇਗਾ ਜੋ ਇਕ ਦਿਨ ਵਿਚ ਹੀ ਦੋ ਦੋ ਪੈਕਟ ਧੂੰਆਂ ਬਣਾ ਕੇ ਉਡਾ ਦਿੰਦਾ ਹੈ। ਡਾਕਟਰੀ ਮਾਹਿਰਾਂ ਦੀ ਰਾਇ ਅਨੁਸਾਰ ਕਈ ਵਾਰ ਸਿਗਰਟ ਦਾ ਇਕ ਸੂਟਾ ਵਿਅਕਤੀ ਵਿਸੇਸ਼ ਦੀ ਨਬਜ-ਦਰ ਵਿਚ ਵਾਧਾ, ਬਲੱਡ ਪ੍ਰੈਸ਼ਰ ਵਿਚ ਵਾਧਾ ਅਤੇ ਸਰੀਰ ਵਿਚ ਲਹੂ-ਚੱਕਰ ਨੂੰ ਘਟਾ ਕੇ ਸਰੀਰਕ ਅੰਗਾਂ ਨੂੰ ਸੁੰਨ ਤਕ ਕਰ ਸਕਦਾ ਹੈ।

ਭਾਰਤ ਵਿਚ ਇਸ ਅਮਲ ਦੇ ਫੈਲਾਅ ਦੇ ਕਈ ਕਾਰਨ ਹਨ। ਜਿਆਦਾਤਰ ਭਾਰਤੀ ਵਸੋਂ ਪੇਂਡੂ ਹੈ ਅਤੇ ਇਸ ਦੇ ਦੁਰ-ਪ੍ਰਭਾਵਾਂ ਤੋਂ ਅਗਿਆਨੀ ਅਤੇ ਕੋਰੀ ਹੈ ਪ੍ਰੰਤੂ ਇਸ ਦੇ ਉਲਟ ਪੜ੍ਹੀ-ਲਿਖੀ ਸ਼ਹਿਰੀ ਜਾਗਰੂਕ ਪੀੜ੍ਹੀ ਇਸ ਨੂੰ ਇਕ ਸੁਸਾਇਟੀ ਸਿੰਬਲਾ ਵਜੋਂ ਫਖਰ ਨਾਲ ਇਸ ਦਾ ਪ੍ਰਯੋਗ ਕਰਦੀ ਹੈ ਅਤੇ ਇਕ ਕਿਸਮ ਦੀ ਫੈਸ਼ਨ-ਪਰੇਡ ਵਿਚ ਸ਼ਮਲ ਹੋ ਕੇ ਇਸ ਅਮਲ ਦਾ ਸ਼ਿਕਾਰ ਹੋ ਚੁੱਕੀ ਹੈ। ਅਖਬਾਰਾਂ, ਰਸਾਲਿਆਂ ਆਦਿ ਰਾਹੀਂ ਕੀਤੇ ਜਾ ਰਹੇ ਆਕਰਸ਼ਿਤ ਵਿਗਿਆਪਨਾਂ ਦਾ ਵੀ ਨੌਜਵਾਨ ਪੀੜ੍ਹੀ ਤੇ ਕਾਫੀ ਅਸਰ ਹੈ। ਇੰਨਾਂ ਕੁਝ ਜਾਨਣ ਦੇ ਬਾਵਜੂਦ ਵੀ ਇਸ ਰੁਝਾਨ ਦਾ ਵਧੇਰੇ ਪ੍ਰਫੁਲਿਤ ਹੋਣਾ ਸਾਡੇ ਸਮਾਜ ਲਈ ਕਾਫੀ ਨਿਰਾਸ਼ਾਜਨਕ ਸਥਿਤੀਆਂ ਪੈਦਾ ਕਰ ਸਕਦਾ ਹੈ। ਭਾਰਤ ਭਰ ਵਿਚ ਕਰੋੜਾਂ ਲੋਕ ਸਿਗਰਟਨੋਸ਼ੀ ਤੋਂ ਉਪਜੀਆਂ ਬਿਮਾਰੀਆਂ ਕਾਰਣ ਦਰ ਦਰ ਦੀਆਂ ਭਟਕਨਾਂ ਵਿਚ ਆਪਣੀਆਂ ਨਿੱਤ ਪ੍ਰਤੀ ਦੀਆਂ ਲੋੜਾਂ ਨੂੰ ਭੁੱਲ ਕੇ ਬਿਮਾਰੀਆਂ ਤੋਂ ਛੁਟਕਾਰਾ ਪਾਉਣ ਲਈ ਆਪਣੀ ਪੂੰਜੀ ਨੂੰ ਗੁੱਲ ਕਰ ਰਹੇ ਹਨ।

ਇਸ਼ ਅਮਲ ਵਿਚ ਕੁਝ ਹੱਦ ਤਕ ਰੋਕਾਂ ਲਗਾਈਆਂ ਜਾ ਸਕਣੀਆਂ ਸੰਭਵ ਹਨ ਬਸ਼ਰਿਤ ਕਿ ਇਸ ਨੂੰ ਇਕ ਸਮਾਜਿਕ ਕੋਹੜ ਅਤੇ ਲਾਹਨਤ ਸਮਝ ਲਿਆ ਜਾਵੇ। ਸਰਕਾਰ ਇਸ ਵਿਚ ਕਾਫੀ ਹੱਦ ਤਕ ਆਪਣਾ ਸਾਰਥਿਕ ਹਿੱਸਾ ਪਾ ਸਕਦੀ ਹੈ। ਦਿਲ-ਖਿੱਚਵੇਂ ਵਿਗਿਆਪਨਾਂ 'ਤੇ ਸਰਾਸਰ ਪਾਬੰਦੀ ਆਦਿ ਲਗਾ ਕੇ ਅਤੇ ਆਪਣੇ ਜਨ-ਸਮੂਹ ਮਾਧਿਅਮ ਰੇਡੀਓ ਟੀ. ਵੀ. ਰਾਹੀਂ ਇਸ ਦੇ ਦੂਰ-ਪ੍ਰਭਾਵਾਂ ਤੋਂ ਲੋਕਾਂ ਨੂੰ ਸੁਚੇਤ ਕਰਕੇ ਸਿਗਰਟਨੋਸ਼ੀ ਤੋਂ ਪ੍ਰਹੇਜ ਕਰਨ ਵਲ ਪ੍ਰੇਰਤ ਕਰ ਸਕਦੀ ਹੈ। ਸਥਾਨਕ ਪੱਧਰ ਤੇ ਸਮਾਜ ਸੇਵੀ ਸੰਸਥਾਵਾਂ ਆਪਣ ਵਿਸ਼ੇਸ਼ ਉਪਰਾਲੇ ਜੁਟਾ ਕੇ ਪਿੰਡ ਪੱਧਰ ਤਕ ਪਹੁੰਚ ਕਰਕੇ ਇਸ ਤੋਂ ਛੁਟਕਾਰਾ ਦਿਵਾਉਣ ਵਿਚ ਆਪਣਾ ਠੋਸ ਹਿੱਸਾ ਪਾ ਸਕਦੀਆਂ ਹਨ। ਜਨਤਕ ਥਾਵਾਂ ਤੇ ਸਿਗਰਟਨੋਸ਼ੀ ਆਦਿ ਤੇ ਮੁਕੰਮਲ ਪਾਬੰਦੀ ਅਤੇ ਇਸ ਦੀ ਸਖਤ ਪਾਲਣਾ ਕਰਾ ਕੇ ਖਪਤ ਦਰ ਵਿਚ ਕੁਝ ਹੱਦ ਤਕ ਠੱਲ ਪਾਈ ਜਾ ਸਕਦੀ ਹੈ। ਸਭ ਤੋਂ ਅਹਿਮ ਸਾਡੇ ਨੌਜਵਾਨ ਵਰਗ ਨੂੰ ਆਪਣੇ ਹੀ ਅੰਦਰ ਝਾਤੀ ਮਾਰਨ ਅਤੇ ਇਸ ਦੇ ਦੂਰ-ਪ੍ਰਭਾਵਾਂ ਤੋਂ ਜਾਣੂ ਹੋ ਕੇ ਇਸ ਸਮਾਜਿਕ ਲਾਹਨਤ ਨੂੰ ਗਲੋਂ ਲਾਹੁਣ ਦੇ ਯਤਨ ਆਰੰਭ ਕਰਨੇ ਚਾਹੀਦੇ ਹਨ।

ਸਿਗਰਟ ਨੋਸ਼ੀ ਛੱਡਣ ਦਾ ਸਭ ਤੋਂ ਅਹਿਮ ਤਰੀਕਾ ਸਿਰਫ ਦ੍ਰਿੜ ਸੰਕਲਪ ਅਤੇ ਇਕਤਰਫਾ ਫੈਸਲਾ ਹੀ ਹੈ। ਜਿਵੇਂ ਕਿ ਅੰਗਰੇਜੀ ਦੀ ਇਕ ਕਹਾਵਤ ਹੈ ਕਿ "The best way to stop smok ng is to stop smoking" ਭਾਵ ਸਿਗਰਟਨੋਸ਼ੀ ਛੱਡਣ ਦਾ ਸਭ ਤੋਂ ਵਧੀਆ ਤਰੀਕਾ ਇਹ ਹੈ ਕਿ ਸਿਗਰਟਨੋਸ਼ੀ ਛੱਡ ਦਿਤੀ ਜਾਵੇ।

●

## ਭੁੱਲ ਦੀ ਸੋਧ

ਤਰਕਸ਼ੀਲ ਦੇ ਮਈ ਅੰਕ ਵਿਚ ਪ੍ਰਕਾਸ਼ਿਤ ਰਚਨਾ 'ਤੁਹਾਡੇ ਕਿੰਨੇ ਭੈਣ ਭਰਾ ਹਨ' ਦਾ ਲੇਖਕ ਹਰਜਿੰਦਰ ਸਿੰਘ ਰੇਲ ਕੋਚ ਫੈਕਟਰੀ, ਕਪੂਰਥਲਾ ਸੀ।

# ਸ਼ੰਕਾ ਨਵਿਰਤੀ

**ਸ਼ੰਕਾ** – ਅਸਮਾਨੀ ਬਿਜਲੀ ਕਿਵੇਂ ਪੈਦਾ ਹੁੰਦੀ ਹੈ ? ਇਹ ਧਰਤੀ ਉਪਰ ਕਿਉਂ ਡਿਗਦੀ ਹੈ ਅਤੇ ਇਸਤੋਂ ਕੀ ਬਚਾਓ ਕੀਤਾ ਜਾ ਸਕਦਾ ਹੈ।

ਲਾਲ ਸਿੰਘ ਆਕਲੀਆਂ

**ਨਵਿਰਤੀ-** ਬੈਂਜਾਮਿਨ ਫਰੈਂਕਲਿਨ ਨਾਮ ਦੇ ਵਿਗਿਆਨੀ ਨੇ ਸਭ ਤੋਂ ਪਹਿਲਾਂ ਇਹ ਸਿੱਧ ਕੀਤਾ ਕਿ ਅਕਾਸ਼ੀ ਬਿਜਲੀ ਵੀ ਸਾਧਾਰਣ ਬਿਜਲੀ ਵਾਂਗ ਹੀ ਹੁੰਦੀ ਹੈ। ਉਸਨੇ ਇਕ ਰੇਸ਼ਮ ਦੀ ਡੋਰੀ (ਜਿਸ ਵਿਚੋਂ ਕਰੰਟ ਲੰਘ ਸਕੇ) ਨਾਲ ਤੰਗ ਬੰਨ ਕੇ ਬੱਦਲਾਂ ਵਾਲੇ ਦਿਨ ਉਡਾਈ ਅਤੇ ਡੋਰੀ ਦੇ ਆਪਣੇ ਹੱਥ ਵਿਚਲੇ ਸਿਰੇ ਤੇ ਬਿਜਲੀ ਦਾ ਅਸਰ ਮਹਿਸੂਸ ਕੀਤਾ। ਇਸ ਤਰ੍ਹਾਂ ਉਸਨੇ ਅਕਾਸ਼ੀ ਬਿਜਲੀ ਦੀ ਵਿਗਿਆਨਕ ਪਰਖ ਪੜਤਾਲ ਦਾ ਮੁੱਢ ਬੰਨਿਆ।

ਬੱਦਲਾਂ ਵਿੱਚ ਬਿਜਲੀ ਕਿਉਂ ਪੈਦਾ ਹੁੰਦੀ ਹੈ ਇਸ ਬਾਰੇ ਹੁਣ ਵਧੇਰੇ ਪ੍ਰਚਲਿਤ ਸਿਧਾਂਤ ਇਹ ਹੈ ਕਿ ਧਰਤੀ ਦੇ ਵਾਯੂਮੰਡਲ ਵਿੱਚ ਪੁਲਾੜ ਵਿਚੋਂ ਹਰ ਵਲੋਂ ਉੱਚ ਊਰਜਾ ਵਾਲੇ ਕਣ ਕਾਸਮਿਕ ਵਿਕੀਰਣਾਂ (Cosmic Radiations) ਦੇ ਰੂਪ ਵਿੱਚ ਟਕਰਾਉਂਦੇ ਰਹਿੰਦੇ ਹਨ। ਇਹ ਵਿਕੀਰਣ ਹੀ ਵਾਯੂਮੰਡਲ ਵਿੱਚ ਧਨ ਅਤੇ ਰਿਣ ਚਾਰਜ ਪੈਦਾ ਕਰਦੇ ਹਨ। ਬੱਦਲਾਂ ਵਿੱਚ ਇਕੱਠੀਆਂ ਹੋਈਆਂ ਪਾਣੀ ਦੀਆਂ ਬੂੰਦਾਂ ਦੇ ਇਸ ਤਰ੍ਹਾਂ ਚਾਰਜਿਤ ਹੋਈ ਜਾਣ ਨਾਲ ਉਥੇ ਬਿਜਲੀ ਪੁਟੈਂਸ਼ਲ (ਵੋਲਟੇਜ) ਬਹੁਤ ਵੱਧ ਜਾਂਦਾ ਹੈ। ਜਦ ਇਹ ਪੁਟੈਂਸ਼ਲ ਹਵਾ ਦੇ ਪ੍ਰਤੀਰੋਧ (Resistance) ਤੋਂ ਜਿਆਦਾ ਵਧ ਜਾਂਦਾ ਹੈ ਤਾਂ ਬਿਜਲੀ ਦੀ ਧਾਰਾ ਹਵਾ ਵਿਚੋਂ ਗੁਜ਼ਰਦੀ ਹੈ ਜਿਸ ਨਾਲ ਗਰਜ ਅਤੇ ਚਮਕ ਪੈਦਾ ਹੁੰਦੀ ਹੈ। ਆਮ ਕਰਕੇ ਇਹ ਧਾਰਾ ਉਲਟ ਚਾਰਜਿਤ ਬੱਦਲਾਂ ਵਿਚਕਾਰ ਹੀ ਗੁਜ਼ਰਦੀ ਹੈ ਜਿਸ ਦਾ ਸਾਨੂੰ ਕੋਈ ਨੁਕਸਾਨ ਨਹੀਂ ਹੁੰਦਾ। ਪਰ ਜਦ ਬਿਜਲੀ ਨਾਲ ਚਾਰਜਿਤ ਬੱਦਲ ਧਰਤੀ ਦੇ ਨੇੜੇ ਹੋਵੇ ਅਤੇ ਧਰਤੀ ਉਪਰ ਉਸਦੇ ਉਲਟ ਚਾਰਜ ਪੈਦਾ ਹੋ ਜਾਵੇ ਤਾਂ ਇਹ ਬਿਜਲੀ ਧਾਰਾ ਬੱਦਲ ਤੋਂ ਧਰਤੀ ਵੱਲ ਚਲਦੀ ਹੈ ਅਤੇ ਸਾਡੇ ਲਈ ਨੁਕਸਾਨਦੇਹ ਹੋ ਸਕਦੀ ਹੈ।

ਬਿਜਲੀ ਦੀ ਧਾਰਾ ਹਮੇਸ਼ਾਂ ਉਸ ਰਸਤੇ ਵਿਚੋਂ ਲੰਘਦੀ ਹੈ ਜਿਥੋਂ ਦੀ ਇਸਨੂੰ ਘੱਟ ਤੋਂ ਘੱਟ ਰੁਕਾਵਟ ਦਾ ਸਾਹਮਣਾ ਕਰਨਾ ਪਵੇ। ਇਸ ਲਈ ਇਸ ਤੋਂ ਬਚਾਓ ਦਾ ਇਹੀ ਤਰੀਕਾ ਹੈ ਕਿ ਬਿਲਡਿੰਗ ਦੇ ਸਭ ਤੋਂ ਉੱਚੇ ਹਿੱਸੇ ਤੇ ਧਾਤ ਦੀ ਛੜ ਲਗਾਕੇ ਉਸਤੋਂ ਇੱਕ ਤਾਂਬੇ ਦੀ ਪਤੀ ਕੰਧ ਦੇ ਨਾਲ ਨਾਲ ਲਿਜਾਕੇ ਧਰਤੀ ਵਿੱਚ ਕਾਫੀ ਹੇਠ ਸਿੱਲੀ ਜ਼ਮੀਨ ਵਿੱਚ ਦੱਬ ਦਿੱਤੀ ਜਾਵੇ ਯਾਨੀ ਕਿ ਅਰਥ (Earth) ਕਰ ਦਿੱਤੀ ਜਾਵੇ। ਇਸ ਤਰ੍ਹਾਂ ਵਾਧੂ ਬਿਜਲੀ ਚਾਰਜ ਕਿਸੇ ਹੋਰ ਚੀਜ ਨੂੰ ਨੁਕਸਾਨ ਪਹੁੰਚਾਏ ਬਗੈਰ ਇਸ ਚਾਲਕ ਰਾਹੀਂ ਧਰਤੀ ਵਿੱਚ ਚਲਾ ਜਾਦਾ ਹੈ। ਬਿਲਡਿੰਗ ਦੇ ਧਾਤ ਦੇ ਬਣੇ ਮੁੱਖ ਹਿੱਸਿਆਂ ਨੂੰ ਵੀ ਤਾਰਾਂ ਰਾਹੀਂ ਇਸ ਚਾਲਕ ਨਾਲ ਜੋੜ ਦਿੱਤਾਂ ਜਾਂਦਾ ਹੈ। ਬਿਜਲੀ ਡਿੱਗਣ ਦਾ ਖਤਰਾ ਉੱਚੀਆਂ ਇਮਾਰਤਾਂ ਨੂੰ ਹੀ ਵਧੇਰੇ ਹੁੰਦਾ ਹੈ। ਜੇ ਉਪਰੋਕਤ ਚਾਲਕ ਨਾ ਲਗਾਇਆ ਹੋਵੇ ਤਾਂ ਅਕਾਸ਼ੀ ਬਿਜਲੀ ਦਾ ਚਾਰਜ ਗਿੱਲੀਆਂ ਕੰਧਾਂ ਆਦਿ ਵਿਚੋਂ ਗੁਜਰਨ ਦੀ ਕੋਸ਼ਿਸ ਕਰਦਾ ਹੈ ਅਤੇ ਕੰਧਾਂ ਆਦਿ ਦਾ ਪ੍ਰਤੀਰੋਧ ਜਿਆਦਾ ਹੋਣ ਕਾਰਣ ਤਬਾਹੀ ਕਰਦਾ ਹੈ।

ਅੱਜ ਕੱਲ ਟੈਲੀਵਿਯਨ ਦੇ ਐਨਟੀਨੇ ਵੀ ਇਸ ਕੰਮ ਲਈ ਸਹਾਈ ਹੋ ਸਕਦੇ ਹਨ ਜੇ ਇਹਨਾਂ ਨੂੰ ਧਰਤੀ ਵਿੱਚ ਅਰਥ ਕਰ ਦਿੱਤਾ ਜਾਵੇ। ਪਰ ਜਮੀਨ ਵਿੱਚ ਅਰਥ ਕੀਤੇ ਜਾਣ ਬਗੈਰ ਛੱਤਾਂ ਉਪਰ ਜੜੇ ਐਨਟੀਨੇ ਸਗੋਂ ਨੁਕਸਾਨ-ਦਾਇਕ ਹਨ ਕਿਉਂਕਿ ਬਿਜਲੀ ਚਾਰਜ ਇਹਨਾਂ ਵਿੱਚ ਆ ਤਾਂ ਅਸਾਨੀ ਨਾਲ ਜਾਵੇਗਾ ਪਰ ਅੱਗੇ ਨਿਕਲਣ ਲਈ ਰਸਤਾ ਨਾ ਹੋਣ ਕਾਰਣ ਨੁਕਸਾਨ ਕਰੇਗੀ।

ਮਨੁੱਖੀ ਸਰੀਰ ਬਿਜਲੀ ਦਾ ਚਾਲਕ ਹੋਣ ਕਾਰਣ ਅਕਸਰ ਕਈ ਵੇਰ ਅਕਾਸ਼ੀ ਬਿਜਲੀ ਦੀ ਧਾਰਾ ਇਸ ਵਿੱਚ ਦੀ ਗੁਜਰ ਜਾਂਦੀ ਹੈ ਜਿਸ ਨਾਲ ਉਸਦੀ ਮੌਤ ਹੋ ਜਾਂਦੀ ਹੈ। ਬਿਜਲੀ ਦੇ ਡਿੱਗਣ ਬਾਰੇ ਮਾਮੇ ਭਾਣਜੇ ਦੇ ਇਕੱਠੇ ਹੋਣ ਤੋਂ ਲੈ ਕੇ ਕਾਲੇ ਸੱਪਾਂ ਤੀਕ ਅਨੇਕਾਂ ਅੰਧ ਵਿਸ਼ਵਾਸ ਪ੍ਰਚਲਿਤ ਹਨ। ਪਰ ਅਸਲ ਵਿੱਚ ਅਕਾਸ਼ੀ ਬਿਜਲੀ ਦੇ ਕਿਸੇ ਚੀਜ ਵੱਲ ਵਧੇਰੇ ਆਕਰਸ਼ਿਤ ਹੋਣ ਦਾ ਇਕੋ ਇਕ ਅਧਾਰ ਉਸ ਵਸਤੂ ਦੀ ਬਿਜਲੀ ਚਾਲਕਤਾ (Conductivity) ਹੀ ਹੈ ਕਿਉਂਕਿ ਬਿਜਲੀ ਧਾਰਾ ਹਮੇਸ਼ਾਂ ਹੀ ਘਟ ਤੋਂ ਘੱਟ ਪ੍ਰਤੀਰੋਧ ਵਾਲੇ ਰਸਤੇ ਵਿਚੋਂ ਗੁਜਰਦੀ ਹੈ। ਬਿਜਲੀ ਦੇ ਇਸ ਗੁਣ ਕਾਰਣ ਕਈ ਵਾਰ ਕੁਝ ਅਜਿਹੀਆਂ ਅਜੀਬੋ ਗਰੀਬ ਘਟਨਾਵਾਂ ਵੀ ਵਾਪਰ ਜਾਂਦੀਆਂ ਹਨ ਜਿਵੇਂ ਮਕਾਨ ਉਪਰ ਬਿਜਲੀ ਡਿੱਗਣ ਦੇ ਬਾਵਜੂਦ ਵੀ ਕਮਰੇ ਦੇ ਵਿਚਕਾਰ ਬਿਸਤਰੇ ਵਿੱਚ ਪਿਆ ਆਦਮੀ ਠੀਕ ਠਾਕ ਬਚ ਜਾਂਦਾ ਹੈ। ਇਸਨੂੰ ਅਕਸ਼ਰ ਇੱਕ ਕਰਾਮਾਤ ਸਮਝਿਆਂ ਜਾਂਦਾ ਹੈ ਜਦ ਕਿ ਇਸ ਦਾ ਕਾਰਣ ਇਹ ਹੁੰਦਾ ਹੈ ਕਿ ਉਸ ਉਪਰ ਲਏ ਊਨੀ ਕਪੜੇ ਕੰਬਲ ਆਦਿ ਬਿਜਲੀ ਦੇ ਕੁਚਾਲਕ ਹੁੰਦੇ ਹਨ ਜਿਸ ਕਰਕੇ ਬਿਜਲੀ ਦਾ ਚਾਰਜ ਉਧਰ ਦੀ ਨਹੀਂ ਗੁਜ਼ਰਦਾ।



**ਸਮਾਜ ਦੀਆਂ ਘਟੀਆ ਕੀਮਤਾਂ ਦੁਆਰਾ ਸਤਾਈ ਨੌਜਵਾਨ ਲੜਕੀ ਦਾ ਕਹਾਣੀ :**

# ਪਾਗਲ ਕੌਣ ?

**–ਪੇਸਕਸ਼ : ਸਵਰਨ**

ਲਗਭਗ ਸਾਲ ਗੁਜਰ ਗਿਐ, ਇਕ ਦਿਨ ਅਚਾਨਕ ਮਲੋਟ ਤੋਂ ਲਾਗੇ ਪਿੰਡ ਦਾ ਇੱਕ ਸੱਜਣ ਮੈਨੂੰ ਮਿਲਿਆ ਤਾਂ ਉਸ ਦੁਆਰਾ ਦੱਸੀ ਸਥਿਤੀ ਨੂੰ ਵਖ ਕੇ ਮੈਨੂੰ ਉਦੋਂ ਹੀ ਉਸ ਨਾਲ ਤੁਰਨਾ ਪਿਆ, ਰਸਤੇ 'ਚੋਂ ਕ੍ਰਿਸ਼ਨ ਰੁਪਾਣਾ ਨੂੰ ਲਿਆ ਤੇ ਸਬੰਧਤ ਪਿੰਡ ਪਹੁੰਚ ਗਏ।

**ਪਰਿਵਾਰ ਦੀ ਜ਼ੁਬਾਨੀ :—** ਘਰ ਪਹੁੰਚਣ ਤੇ ਜਿਸ ਤਰ੍ਹਾਂ ਅਕਸਰ ਹੀ ਹੁੰਦਾ ਹੈ, ਘਰ 'ਚ ਡਰ ਤੇ ਭੈਅ ਦਾ ਮਾਹੌਲ... ਡਰੇ ਹੋਏ ਚਿਹਰੇ, ਸਾਡੇ ਵੱਲ ਕੁਝ ਕਰ ਸਕਣ ਦੀ ਇੱਛਾ ਨਾਲ ਵੇਖ ਰਹੇ ਸਨ। ਉਸ ਘਰ ਦੀ ਨੌਜਵਾਨ ਲੜਕੀ ਜਿਸਨੂੰ ਵਿਆਹਿਆਂ ਕੁਝ ਹੀ ਮਹੀਨੇ ਹੋਏ ਸਨ, ਸਹੁਰਿਆਂ ਦੇ ਕਹਿਣ ਮੁਤਾਬਕ ਪਾਗਲ ਸੀ, ਡਾਕਟਰਾਂ ਨੇ ਵੀ 'ਦਿਮਾਗ 'ਚ ਨੁਕਸ' ਕਹਿ ਕੇ ਲੜਕੀ ਨੂੰ ਪੇਕੇ ਘਰ ਆਉਣ ਲਈ ਮਜਬੂਰ ਕਰ ਦਿੱਤਾ ਸੀ ਲੜਕੀ ਦੀ ਮਾਂ ਨੇ ਸਾਰੀ ਕਹਾਣੀ ਦੱਸਦਿਆਂ ਕਿਹਾ–'ਪੁੱਤ ਜਦੋਂ ਇਹ ਕੁਆਰੀ ਸੀ, ਕਸਰ ਤਾਂ ਇਹਨੂੰ ਉਦੋਂ ਵੀ ਹੁੰਦੀ ਸੀ, ਆਹ ਸਾਡੇ ਵੱਡੇ ਮੁੰਡੇ ਦੇ ਵਿਆਹ ਤੋਂ ਪਹਿਲਾਂ ਬੱਸ ਇਹਨੇ ਪਈ ਰਹਿਣਾ. ਨਾ ਕਿਸੇ ਨਾਲ ਬੋਲਣਾ ਨ ਚਲਣਾ...ਫਿਰ ਸਾਨੂੰ 'ਸੰਗਰਾਣੇ ਆਲੀ ਮਾਈ' ਦੀ ਦੱਸ ਪਾਈ, ਇੱਕ ਮਹੀਨਾ ਤਾਂ ਅਸੀਂ ਬਾਬੇ ਵਡਭਾਗ ਦੇ ਡੇਰੇ ਬੈਠੇ ਰਹੇ, ਉਂਜ ਵੀ ਕਈ ਵਾਰ ਗਏ ਪਰ ਕੋਈ ਅਰਾਮ ਨਹੀਂ ਆਇਆ, ਉਹੀ ਹਾਲ ਰਿਹਾ। ਅਸੀਂ ਤਾਂ ਪੈਸੇ ਵੀ ਬਹੁਤ ਪੱਟੇ ਪੁੱਤਰਾ...ਵੀਹ ਹਜ਼ਾਰ ਤਾਂ ਚੇਲੀ ਊਂ ਲੈ ਗੀ, ਨਕਦੀ, ਸੂਟਾਂ ਗਹਿਣਿਆਂ ਤੇ ਬੱਕਰਿਆਂ 'ਚ ਤੇ ਕਈ ਹਜ਼ਾਰ ਡੇਰੇ। ਆਉਣ ਜਾਣ ਦਾ ਕਿਰਾਇਆ ਲੱਗ ਗਿਆ। ਮੁੰਡੇ ਦੇ ਵਿਆਹ ਤੋਂ ਬਾਅਦ ਜਦ ਇਹ ਕੁਝ ਟਿਕੀ ਤਾਂ ਅਸੀ ਇਹਦਾ ਵਿਆਹ ਕਰ 'ਤਾ.. ਹੁਣ ਸਹੁਰੇ ਆਂਹਦੇ ਆ ਬਈ ਇਹਦੇ 'ਚ ਕੋਈ 'ਸ਼ੈਅ' ਆ–ਉਤੋਂ ਡਾਕਟਰ ਆਂਹਦੇ ਆ ਅਖੇ ਇਹਦੇ 'ਡਮਾਕ 'ਚ ਫਰਕ ਆ, ਦੱਸ ਪੁਤਰਾ ਕੀ ਕਰੀਏ ਅਸੀਂ ਹੁਣ, ਇੱਥੇ ਆ ਕੇ ਵੀ ਬੱਸ ਪਈ ਰਹਿੰਦੀ ਆ

**ਅਸਲ ਕਹਾਣੀ...ਲੜਕੀ ਦੀ ਜ਼ੁਬਾਨੀ :—** ਸਬੰਧਤ ਲੜਕੀ ਨਾਲ ਕੁਝ ਸਮਾਂ ਗੱਲਬਾਤ ਕਰਨ ਤੋਂ ਬਾਅਦ ਉਸਨੂੰ ਵਿਸ਼ਵਾਸ 'ਚ ਲੈਣ ਤੇ ਉਸਨੇ ਸਾਨੂੰ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ...ਗੱਲ ਮੇਰੇ ਤੇ ਵੱਡੇ ਵੀਰ ਦੇ ਵਿਆਹ ਤੋਂ ਪਹਿਲਾਂ ਦੀ ਆ, ਉਦੋਂ ਵੱਡੇ ਵੀਰ ਦਾ ਮੰਗਣਾ ਹੋਇਆ ਸੀ ਅਜੇ, ਮੈਨੂੰ ਆਪਣੀ ਮਾਂ ਦੇ ਸੁਭਾਅ ਦਾ ਪਤਾ ਸੀ, ਦੂਸਰੇ ਮੈਂ ਸੋਚਿਆ ਕਰਦੀ ਸਾਂ ਵੀਰ ਦੀ ਉਮਰ ਛੋਟੀ ਐ...ਕਿਤੇ ਉਹ ਜੁਆਬ ਨਾ ਦੇ ਦੇਣ ਕੁੜੀ ਵਾਲੇ... ਚਲੋ ਜੇ ਹੋ ਗਿਆ ਤਾਂ ਭਰਜਾਈ ਮਾਂ ਨਾਲ ਕਿਵੇਂ ਕੱਟੂ ? ਮੈਨੂੰ ਹਰ ਵਕਤ ਇਹੋ ਫ਼ਿਕਰ ਖਾਂਦਾ ਰਹਿੰਦਾ ਸੀ, ਪਰ ਮੈਂ ਦੱਸਦੀ ਕੀਹਨੂੰ ? ਮੈਂ ਹਰ ਵਕਤ ਇਸੇ ਸੋਚ 'ਚ ਡੁੱਬੀ ਰਹਿਣਾ, ਤੇ ਘਰਦੇ ਕਹਿਣ ਲੱਗਪੇ ਤੈਨੂੰ ਕੋਈ 'ਅਚਾ' ਐ...ਲੈ ਕੇ ਤੁਰ ਪਏ ਚੇਲਿਆਂ ਕੋਲ, ਸੰਗਰਾਣੇ ਆਲੀ ਚੇਲੀ ਨੇ ਤਾਂ ਬਾਹਲਾ ਈ ਜਲੂਸ ਕੱਢਿਆ ਸਾਡਾ - ਜਦੋਂ ਜੀਅ ਕਰੇ ਆ ਜਿਆ ਕਰੇ, ਖੇਡਣ ਲੱਗ ਪਿਆ ਕਰੇ...ਅਖੇ ਮੈਨੂੰ ਦੋ ਬੱਕਰੇ, ਛੇ ਸੂਟ ਚਾਹੀਦੇ ਆ, ਇਹ ਦੇ ਦਿਆ ਕਰਨ...ਇਹ ਊਂ ਡਰਦੇ ਸੀ ਉਹਦਾ ਖਾਣ ਬਣਿਆ ਸੀ। ਵੀਰ ਦੇ ਵਿਆਹ ਤੋਂ ਬਾਅਦ ਮੈਨੂੰ ਕੁਝ ਚੈਨ ਮਿਲਿਆ ਤੇ ਘਰਦੇ ਚੇਲੀ ਕੋਲੋਂ ਜਾਣੋਂ ਵੀ ਹਟਗੇ। ਭਰਜਾਈ ਮੇਰੀ ਜਿਵੇਂ ਕਿਵੇਂ ਮੇਰੀ ਮਾਂ ਨਾਲ ਨਿਬੜਦੀ ਰਹੀ, ਮੈਂ ਮਸਤ ਰਹਿੰਦੀ ਸਾਂ। ਫਿਰ ਇਹਨਾਂ ਮੇਰਾ ਵਿਆਹ ਕਰਤਾ, ਮੈਂ ਸੋਚਿਆ ਕੀ ਸੀ ਪਰ ਬਣ ਕੀ ਗਿਆ। ਦੋ ਦਿਉਰ ਐ ਮੇਰੇ ਸਹਰਾ ਹੈ ਨੀਂ, ਨਨਾਣਾਂ ਦੋ ਵਿਆਹੀਆਂ ਨੇ ਤੇ 'ਬਘਿਆੜੀ ਸੱਸ'—ਹਰ ਵਕਤ ਟੋਕਦੀ ਰਹਿੰਦੀ। ਸਾਰਾ ਘਰ ਬਾਰ ਪੱਟਕੇ 'ਇਹਨਾਂ' ਮੇਰੇ ਸਹੁਰਿਆਂ ਦਾ ਘਰ ਭਰਤਾ, ਹੁਣ ਉਹ ਦਾਜ 'ਚ ਤਾਂ ਨੁਕਸ ਕੱਢ ਨੀਂ ਸਕਦੇ...ਬੱਸ ਮੇਰੇ 'ਚ ਈ ਨੁਕਸ ਕੱਢਦੇ ਰਹਿੰਦੇ ਐ- ਸੱਸ ਕਹੂ...ਅਖੇ ਤੈਨੂੰ ਬੋਲਣਾ ਨੀਂ ਆਉਂਦਾ, ਤੁਰਨਾ ਨੀਂ ਆਉਂਦਾ, ਰੋਟੀ ਦਾ ਤੈਨੂੰ ਚੱਜ ਨੀਂ...ਭੁੱਖਿਆਂ ਨੇ ਕਿੱਥੋਂ ਪੇਸ਼ ਪਾ ਤੀ ਸਾਡੇ... ਦਾਜ ਦੇ ਸਮਾਨ ਨੂੰ ਅਸੀਂ ਚੱਟਣੈਂ ਤੈਨੂੰ ਤਾਂ ਅਕਲ - ਮੱਤ ਨੀ ਭੋਰਾ। ਦਿਉਰ ਐ ਮੇਰੇ...ਉਹ ਔਖੇ ਰਹਿਣਗੇ ਮੇਰੇ ਤੇ ...ਅਖੇ ਭਾਬੀ ਤੂੰ ਸਾਡੇ ਨਾਲ ਗੱਲ ਨੀਂ ਕਰਦੀ। ਮੈਨੂੰ ਸਾਰਾ ਪਤੈ ਕੀਹਦੇ ਨਾਲ ਕਿਵੇਂ ਗੱਲ ਕਰਨੀ ਐ...ਭਲਾਂ ਜੇ ਮੈਂ ਉਹਨਾਂ ਨਾਲ ਹੱਸ ਕੇ ਗੱਲਾਂ ਕਰੂੰ ਤਾਂ ਮੈਨੂੰ ਕੌਣ ਛੱਡੂ ? ਮੈਨੂੰ ਤਾਂ ਹੁਣ ਈ ਨੀ ਦੁਆਲ-। ਅਜੇ ਮੈਨੂੰ ਥੋੜਾ ਚਿਰ ਈ ਹੋਇਆ ਵਿਆਹੀ ਨੂੰ...ਮੈਂ ਉਥੇ ਪੂਰੀ ਤਰ੍ਹਾਂ ਸੈੱਟ

(ਬਾਕੀ ਸਫਾ 4 'ਤੇ)

# ਇਕ ਸੋਚ-ਵਿਚਾਰ-ਸਮੁੰਦਰੋਂ ਪਾਰ

—ਹਰਜੀਤ ਦੌਧਰੀਆ

ਇੰਗਲੈਂਡ ਵਿਚ ਕੁਝ ਪਰਵਾਸੀ ਚੇਤੰਨ ਮਿਹਨਤੀਏ ਰਾਤ ਪਏ ਖਾਣਾ ਖਾਂਦਿਆਂ ਨਾਲ ਨਾਲ ਜਿੰਦਗੀ ਉਪਰ ਕਾਲੀਆਂ ਸ਼ਕਤੀਆਂ ਦੇ ਪੈ ਰਹੇ ਦੂਰ-ਪ੍ਰਭਾਵਾਂ ਨੂੰ ਵੀ ਚਿਥਦੇ ਹਨ ਤਾਂ ਉਨਾਂ ਦੀ ਗੱਲਬਾਤ ਸਮਕਾਲੀ ਸੱਚ ਦੀ ਈਕੋ (ਗੂੰਜ) ਵਾਂਗ ਲਗਦੀ ਹੈ। ਪੇਸ਼ ਹਨ ਇਸ ਗੱਲਬਾਤ ਦੇ ਕੁਝ ਅੰਸ਼)

ਹੁਣ ਤਾਂ ਦਿਨੋ ਦਿਨ ਭੈੜੀਆਂ ਤੇ ਅਣਹੋਣੀਆਂ ਖਬਰਾਂ ਆ ਰਹੀਆਂ ਨੇ। ਕਿਧਰੇ ਹਵਾ ਗੰਦੀ ਹੋ ਰਹੀ ਏ, ਪਾਣੀ ਵਿਚ ਰਸਾਇਨਕ ਗੰਦ ਮੰਦ ਘੁਲ ਰਿਹੈ। ਖਾਣ ਪੀਣ ਵਾਲੀਆਂ ਚੀਜਾਂ 'ਚ ਜ਼ਹਿਰ ਫੈਲ ਰਹੀ ਐ। ਹਵਾਈ ਹਾਦਸੇ, ਰੇਲ-ਗੱਡੀਆਂ ਦੀਆਂ ਟੱਕਰਾਂ ਅਤੇ ਕਾਰਾਂ ਦੇ ਐਕਸੀਡੈਂਟ ਦਿਨ-ਬ-ਦਿਨ ਵਧਦੇ ਈ ਜਾ ਰਹੇ ਨੇ। ਉਧਰ ਮਜ਼ਬੀ ਜਨੂੰਨ ਅੱਗ ਵਾਂਗੂੰ ਫੈਲ ਰਿਹੈ।

ਉਂਜ ਤਾਂ ਇਹ ਸਭ ਕੁਝ ਪਹਿਲਾਂ ਵੀ ਹੁੰਦਾ ਸੀ ਪਰ ਹੁਣ ਤਾਂ ਆਖਰ ਈਆ ਚੱਲੀ ਐ। ਅਜੇਹੇ ਸਭ ਕੁਝ ਦਾ ਕਾਰਣ ਸਾਇੰਸ, ਟੈਕਨਾਲੋਜੀ, ਫੌਜੀ ਪਸਾਰ, ਆਰਥਕਤਾ ਤੇ ਸਿਆਸਤ ਦੇ ਸਮਾਜ ਵਿਚ ਅਸਾਵੇਂ ਵਿਕਾਸ ਕਰਕੇ ਐ। (ਯਾਨੀ Uneven Development) ਨਿੱਜੀ ਲਾਭ, ਨਿੱਜੀ ਮਸ਼ਹੂਰੀ ਤੇ ਵੱਡੇਪਣ ਹੋਣ ਤੇ ਆਪਣੇ ਆਪ ਨੂੰ ਸਮਾਜ ਵਿਚ ਉਚਾ ਤੇ ਖਾਸ ਉਲਖਾਸ ਦਖਾਉਣ ਦੀਆਂ ਕੋਝੀਆਂ ਭਾਵਨਾਵਾਂ ਕਰਕੇ ਐ। ਨਿੱਜਵਾਦ ਦੇ ਫੈਲਾਉ ਕਰਕੇ ਐ। ਨਿੱਜਵਾਦ ਹਮੇਸ਼ਾ ਨਿਰਦਈ ਤੇ ਜਾਲਮ ਹੋ ਗੁਜਰਦੈ।

ਤਰਾਂ ਤਰਾਂ ਦੀਆਂ ਸਾਇੰਸੀ ਕਾਢਾਂ ਮੁੱਖ ਤੌਰ 'ਤੇ ਨਫੇ ਨੂੰ ਮੂਹਰੇ ਰੱਖ ਕੇ ਕੱਢੀਆਂ ਜਾ ਰਹੀਆਂ ਨੇ। ਸਿਰਫ ਨਫੇ ਨੂੰ, ਨਾਂ ਕਿ ਲੋਕਾਂ ਦੀ ਆਮ ਭਲਾਈ ਤੇ ਲੋੜਾਂ ਦੀ ਪੂਰਤੀ ਨੂੰ ਸਾਹਮਣੇ ਰਖਿਆ ਜਾਂਦੈ। ਜਿੰਨੇ ਕਹਿਰ ਵਾਪਰ ਰਹੇ ਨੇ, ਜਿੰਨੀਆਂ ਜ਼ਹਿਰਾਂ ਫੈਲ ਰਹੀਆਂ ਨੇ ਇਹ ਮਨੁੱਖ ਦੀ ਮਨੁੱਖ ਹੱਥੋਂ ਲੁੱਟ-ਖਸੁੱਟ ਦੀ ਲਾਲਸਾ ਤੇ ਲੋਭ ਕਰਕੇ ਨੇ। ਸਾਇੰਸ-ਟੈਕਨਾਲੋਜੀ ਲੋਕਾਂ ਦਾ ਘਾਣ ਕਰਨ ਤੇ ਨਹੱਥੇ ਕਰਨ ਲਈ ਵਰਤੀ ਜਾ ਰਹੀ ਐ ਬਹੁਤਾ ਕਰਕੇ। ਇਸ ਗੱਲ ਤੇ ਹੋਰ ਖੋਜ ਕਰਨੀ ਚਾਹੀਦੀ ਐ ਸਾਡੇ ਲੋਕਾ ਨੂੰ।

ਏਸੇ ਤਰਾਂ ਮਜ਼ਬ ਐ। ਚਲਾਕ ਤੇ ਸ਼ੈਤਾਨ ਜੁੰਡਲੀਆਂ ਦੁਨੀਆਂ ਪੱਧਰ 'ਤੇ ਮਜ਼ਬੀ ਹਥਿਆਰ ਵਰਤ ਰਹੀਆਂ ਨੇ। ਕਰੋੜਾਂ ਲੋਕਾਂ ਦੇ ਬੰਜਰੂ ਅੰਧ ਵਿਸਵਾਸ਼ਾਂ ਦਾ ਫੈਦਾ ਉਠਾ ਕੇ ਲੋਕਾਂ ਨੂੰ ਲੋਕਾਂ ਨਾਲ ਲੜਾਇਆ ਤੇ ਮਰਵਾਇਆ ਜਾ ਰਿਹੈ ਆਪ ਸ਼ੈਤਾਨੀ-ਚਰਖੇ ਦੋਹੀਂ ਹੱਥੀਂ ਧਨ ਦੌਲਤ ਤੇ ਅਖੌਤੀ ਮਸ਼ਹੂਰੀ, ਸ਼ੋਹਰਤ ਰੋਲ ਰਹੇ ਨੇ।

ਜਿਉਂ ਜਿਉਂ ਹਵਾ, ਪਾਣੀ ਧਰਤੀ, ਅਸਮਾਨ ਅੱਗ ਆਦਿ ਬਾਰੇ ਵਿਗਿਆਨਕ ਸੋਚ ਲੋਕਾਂ ਦੇ ਮਨਾਂ ਵਿਚ, ਖਾਸ ਕਰਕੇ ਗਰੀਬ ਤਬਕੇ ਵਿਚ ਘਰ ਕਰੇਗੀ, ਤਿਉਂ ਤਿਉਂ ਗੈਬੀ ਸ਼ਕਤੀ, ਅਜੂਬੇ ਨਰਕ ਸੁਰਗ ਤੇ ਹੋਰ ਅੰਧਵਿਸਵਾਸ਼ਾਂ ਦੀ ਹੋਂਦ ਘਟਦੀ ਤੇ ਖਤਮ ਹੁੰਦੀ ਜਾਵੇਗੀ। ਵਹਿਮਾਂ, ਭਰਮਾਂ, ਟੂਣਿਆਂ ਟੇਵਿਆਂ, ਪੱਛਾਂ, ਹਥੌਲਿਆਂ, ਧਾਗੇ ਤਵੀਤਾਂ; ਬੁੱਤ ਪੂਜਾ ਆਦਿ ਦੇ ਹਨੇਰੇ ਬੱਦਲ ਚੁੱਕੇ ਜਾਣਗੇ ਤੇ ਵਿਗਿਆਨਕ, ਦਲੀਲਾਂ ਦੇ ਅਧਾਰ 'ਤੇ ਅਸਲੀਅਤਾਂ ਦੀ ਰਾਹ ਦਖਾਊ ਰੌਸ਼ਨੀ ਫੈਲੇਗੀ। ਚਾਨਣ ਯਾਨੀ ਸਾਂਝੀ ਵਾਲਤਾ ਵਲ ਸੋਚ ਤੇ ਕਰਨੀ ਦੀ ਸ਼ਕਤੀ ਤੇ ਰੁਚੀ ਵਧੇਗੀ। ਅੰਧ ਵਿਸਵਾਸ਼ਾਂ ਦੀਆਂ ਜਿਲ੍ਹਣਾਂ 'ਚ ਧਸਣ ਤੋਂ ਛੁਟਕਾਰਾ ਜ਼ਾਂ ਰਾਹਤ ਮਿਲੇਗੀ।

ਦਰਅਸਲ ਸੋਚਣ ਸਮਝਣ ਦਾ ਸਵਾਲ ਬੜਾ ਮਹੱਤਵ ਪੂਰਨ ਐ। ਉਨਾਂ ਕਾਰਨਾਂ ਨੂੰ ਸਮਝਣਾ ਜੋ ਮਨਾਂ 'ਚ ਹਨੇਰਾ ਪੈਦਾ ਕਰਦੇ ਨੇ। ਜਿਵੇਂ ਪਿਛ ਖੜ ਕੌਣ ਹੁੰਦੇ ਨੇ? ਇਨਾਂ ਨੂੰ ਕੌਣ ਸਪੋਰਟ ਕਰਦੈ? ਅੱਜ ਪਿਛਾਖੜ ਕਿਉਂ ਮਸਤੇ ਹੋਏ ਤੇ ਭੂਤਰੇ ਫ਼ਿਰਦੇ ਨੇ? ਪਿਛਾਖੜ ਤਾਕਤਾਂ ਵਿਚ ਆਪਸੀ ਖਹਿਬਾਜੀ ਤੇ ਅੱਡੀ-ਖਿੜੱਕਾ ਕਿਉਂ ਹੁੰਦੈ? ਉਨਾਂ ਦੀ ਖਹਿਬਾਜੀ ਤੇ ਵਿਰੋਧਾਂ ਵਿਚੋਂ ਆਮ ਤਰੱਕੀ ਪਸੰਦ ਤਾਕਤਾਂ ਕਿਵੇਂ ਫਾਇਦਾ ਉਠਾ ਸਕਦੀਆਂ ਨੇ ਲੋਕਾਂ ਨੂੰ ਲਾਮਬੰਦ ਕਰਨ ਲਈ? ਸ਼ੈਤਾਨ ਦਾ ਸ਼ੈਤਾਨ ਵੈਰੀ ਵੀ ਹੁੰਦੈ? ਇਕ ਜਨੂੰਨਵਾਦ ਦੂਜੀ ਕਿਸਮ ਦੇ ਜਨੂੰਨਵਾਦ ਨੂੰ ਜਨਮ ਦਿੰਤੈ। ਜਦੋਂ ਆਮ ਜਨਤਾ ਨੇ ਸਮਝ ਲਿਆ ਕਿ ਅਸਲੀ ਦੁਸ਼ਮਣ ਕੌਣ ਐ ਤੇ ਫੇਰ ਆਪਣੇ ਮਿੱਤਰਾਂ ਦੀ ਮਦਦ ਨਾਲ ਉਨਾ ਦੇ ਖਿਲਾਫ ਅਸਰਦਾਇਕ ਜਹਾਦ ਤੇ ਘੋਲ ਕਰ ਸਕਦੇ ਨੇ।



ਵੱਡੀ ਗੱਲ ਫੇਰ ਉਭਰ ਕੇ ਆਂਦੀ ਐ ਕਿ ਸੋਚਵਾਨ, ਸੂਝਵਾਨ, ਦਲੇਰ, ਵਚਨਬੱਧ, ਸਾਹਿਤਕਾਰ, ਰੀਫਾਰਮਰ ਸਿਆਸਤਦਾਨ ਤੇ ਅਧਿਆਪਕ, ਆਦਿ ਤਬਕੇ ਏਸ ਅਹਿਮ ਸਵਾਲ ਨੂੰ ਕਿਵੇਂ ਹੱਥ ਪਾਂਦੇ ਨੇ? ਕਿਵੇਂ ਲੋਕਾਂ ਦੀ ਅਗਵਾਈ ਕਰਦੇ ਐ? ਲੋਕਾਂ ਦੇ ਸਦੀਆਂ ਤੋਂ ਕਰੰਡ ਤੇ ਸੋਕੇ ਪਏ ਮਨਾਂ ਨੂੰ ਕਿਵੇਂ ਵੱਤਰ ਤੇ ਉਪਜਾਊ ਬਣਾਂਦੇ ਨੇ?

ਮਜ਼ਬੀ ਜਨੂੰਨ ਬੁਰੀ ਸ਼ੈ ਐ। ਜਨੂੰਨ ਕਈ ਵੀ ਹੋਵੇ ਅੱਤਵਾਦ ਵਲ ਵਧਦਾ ਐ। ਜਦੋਂ ਕੋਈ ਗੱਲ ਇਨਾਂ ਦੇ ਵਿਸਵਾਸਾਂ ਨਾਲ ਮੇਲ ਨਾ ਖਾਂਦੀ ਕਹਿ ਜਾਂ ਕਰ ਦਿਤੀ ਜਾਵੇ ਤਾਂ ਇਹ ਜਨੂੰਨ 'ਚ ਆ ਕੇ ਬੂਦਾਂ ਪੁੱਟਦੇ ਨੇ। ਤਰਲੋਮੱਛੀ ਹੁੰਦੇ ਨੇ। ਕਤਲਾਂ ਦੇ ਫਰਮਾਨ ਜਾਰੀ ਕਰਦੇ ਨੇ। ਆਮ ਲੋਕਾਂ ਨੂੰ ਪੁੰਨ ਪਾਪ, ਨਰਕ ਸੁਰਗ ਤੇ ਆਵਾਗੌਣ ਦੇ ਚੱਕਰਾਂ 'ਚ ਪਾ ਕੇ, ਡਰਾ ਕੇ, ਧਮਕਾ ਕੇ ਆਪ ਤਾਕਤ ਦੇ ਨਸ਼ਿਆਂ ਦੇ ਪਿਆਲੇ ਭਰ ਭਰ ਪੀਂਦੇ ਨੇ। ਇਹ ਆਪਣੇ ਆਪ ਨੂੰ ਧਰਮ ਜਾਂ ਰੱਬ ਦੇ ਕਸਟੋਡੀਅਨ ਗਰਦਾਨਦੇ ਨੇ। ਜਿਵੇਂ ਇਨਾਂ ਨੇ ਧਰਮ ਤੇ ਰੱਬ ਦਾ ਖਾਤਾ ਆਪਣੇ ਨਾਮ ਕਰਵਾ ਰੱਖਿਆ ਹੋਵੇ। ਇਹ ਤਾਕਤਾਂ ਆਪਣੇ ਖੂਨੀ ਪੰਜਿਆਂ ਵਿਚ ਲੋਕਾਂ ਨੂੰ ਜਕੜੀ ਰਖਦੀਆ ਨੇ। ਨਰਕ ਦੇ ਡਰ ਨਾਲ, ਸੁਰਗ ਦੇ ਲਾਰਿਆਂ ਨਾਲ, ਉਤਲੇ ਦੀ ਕ੍ਰਿਪਾ ਦ੍ਰਿਸ਼ਟੀ ਦੇ ਹੋ ਜਾਣ ਨਾਲ, ਮਰਨ-ਜੰਮਣ ਦੀ ਫਾਹੀ ਕੱਟੀ ਜਾਣ ਨਾਲ ਤੇ ਹੋਰ ਬਹੁਤ ਝੂਠੇ ਲਾਰਿਆਂ ਤੇ ਚਲਾਕੀ ਨਾਲ ਆਵਦੇ ਵਾਗਲੇ 'ਚ ਵਗਲੀ ਰਖਦੇ ਨੇ।

ਲੋਕਾਂ ਨੂੰ ਗੁਮਰਾਹ ਕਰਨ ਦੀਆਂ ਇਨਾਂ ਪਾਸ ਚਾਲਾਂ ਤੇ ਵਿਧੀਆਂ ਬਹੁਤ ਹੁੰਦੀਐ। ਇਹ ਕਰਤੂਤਾਂ ਇਨਾਂ ਨੇ ਜੱਦੋ ਪੁਸ਼ਤੋਂ ਵੀ ਲਈਆਂ ਹੁੰਦੀਐਂ। ਜ਼ਾਤਾਂ ਪਾਤਾਂ, ਗੋਤਾਂ, ਮਜ਼ਬਾਂ, ਬੋਲੀਆਂ, ਇਲਾਕਿਆਂ ਤੇ ਸਭਿਆਚਾਰ ਦੇ ਨਾਵਾਂ 'ਤੇ ਕਤਲੋ-ਗਾਰਤ ਜਾਰੀ ਰਖਦੇ ਨੇ। ਖਤਰਾ ਕਿਸੇ ਮਜ਼ਬ ਜਾਂ ਕਲਚਰ ਨੂੰ ਨਹੀਂ ਹੁੰਦਾ ਸਗੋਂ ਇਨਾਂ ਭੈੜਿਆਂ ਦੀ ਆਪਣੀ ਹੋਂਦ ਨੂੰ ਹੁੰਦੈ। ਇਨਾਂ ਦੇ ਲੋਕ ਵਿਰੋਧੀ ਮਨੋਰਥਾਂ ਨੂੰ ਸੱਟ ਵੱਜਣ 'ਤੇ ਹੁੰਦੈ। ਇਹ ਵੱਖ ਵੱਖ ਨਾਂ ਵਰਤ ਕੇ ਆਧਣੀ ਤਾਕਤ ਜਮਾਉਂਦੇ ਨੇ ਤੇ ਲੋਕਾਂ ਦੇ ਸਿਰਾਂ 'ਚ ਗਲੀਆਂ ਕਰਦੇ ਨੇ।

ਆਖਰੀ ਤੌਰ 'ਤੇ ਫੈਸਲਾ-ਕੁੰਨ ਲਕੀਰ ਖਿੱਚਣੀ ਪੈਂਦੀ ਐ। ਦੋਸਤੀ ਤੇ ਦੁਸਮਣੀ ਦੀ। ਨਫਰਤ ਤੇ ਪਿਆਰ ਦੀ। ਜਿੰਦਗੀ ਤੇ ਮੌਤ ਦੀ। ਹਾਂ ਜਾਂ ਨਾਂਹ ਦੀ। ਪੁਰਾਣੀਆਂ ਰਹੁ-ਰੀਤਾਂ ਦੇ ਵਿਰੁੱਧ ਹੋਣੈ ਜਾਂ ਸਹਿਮਤ ਹੋਣੈ। ਵਿਰੋਧਾਂ, ਤਰਕ-ਸ਼ੀਲਤਾ, ਵਿਦਰੋਹਾਂ, ਬਗਾਵਤਾਂ 'ਚੋਂ ਨਵੇਂ ਖਿਆਲ, ਨਵੇਂ ਜਜ਼ਬੇ, ਨਵੇਂ ਫਲਸਫੇ ਅਤੇ ਨਵੇਂ ਨਰੋਏ ਵਿਚਾਰ ਪੈਦਾ ਹੁੰਦੇ ਨੇ। ਜਦੋਂ ਜਨੂੰਨਵਾਦ ਦੀਆਂ ਪ੍ਰੰਪਰਾਵਾਂ ਜਾਂ ਧਾਰਨਾਵਾਂ ਟੀਸ਼ੀ ਤੇ ਚੜ ਜਾਣ ਤਾਂ ਸਮਾਜ ਵਿਚ ਘਸਮਾਣ ਪੈਦਾ ਹੁੰਦੈ। ਏਸੇ 'ਚੋਂ ਵਿਰੋਧਤਾਈਆਂ ਜਨਮ ਲੈ ਕੇ ਇਨਕਲਾਬੀ ਹਾਲਤਾਂ ਪੈਦਾ ਹੁੰਦੀਐ ਤੇ ਨਵਾਂ ਨਰੋਆ ਵਿਕਾਸ ਹੁੰਦੈ। ਸਮਾਜ ਚਫੇਰਿਓਂ ਤਬਦੀਲ ਹੁੰਦੈ। ਸਸਾਜ ਵਿਚ ਕਦੇ ਖੜੋਤ ਨੀ ਆਂਦੀ। ਇਹ ਸਮਾਜੀ ਕਾਨੂੰਨ ਏ ਵਿਕਾਸ ਦਾ।

ਮੁੱਖ ਸਵਾਲ ਫੇਰ ਖੜਾ ਹੁੰਦੈ। ਧਰਮ ਨੂੰ ਸਿਆਸਤ, ਰਾਜਨੀਤੀ ਜਾਂ ਸਟੇਟ ਦਾ ਸੰਦ ਬਨਣ ਦੇਣੈ ਜਾਂ ਨਹੀਂ। ਧਰਮ ਦੀ ਦੁਰਵਰਤੋਂ ਹੋਣ ਦੇਈ ਜਾਣੀ ਐਂ ਜਾਂ ਰੋਕ ਪਾ ਕੇ ਰੱਖਣੀ ਐ। ਲੋਕਾਂ ਨੂੰ ਅਵੇਸਲੇ ਹੋਣ ਦੇਣੈਂ ਜਾਂ ਜਾਗਦੇ ਰੱਖਣੈ। ਆਮ ਲੋਕਾਂ ਨੇ ਅਵੇਸਲੇਪਣ ਦੀ ਜੂਨ ਸਦੀਆਂ ਤੋਂ ਹੰਢਾਈ ਐ। ਖਾਸ ਕਰਕੇ ਗਰੀਬ ਤਬਕਿਆਂ ਨੇ। "ਚਲੋ ਸਾਨੂੰ ਕੀ"! "ਅਸੀਂ ਕੀਹਦੇ ਪਾਣੀਹਾਰ ਐ"! "ਸਾਡੀ ਇਥੇ ਨੀ ਵੱਟੀ ਦੀ"! "ਏਥੇ ਤਾਂ ਏਵੇਂ ਈਂ ਹੁੰਦਾ ਰਹਿਣੈ"! "ਅਸੀਂ ਤਾਂ ਧੰਦ ਈ ਪਿੱਟਣੈ ਭਾਵੇਂ ਕਿਸੇ ਦਾ ਰਾਜ ਆ ਜਾਵੇ"। ਆਦਿ।

ਪੁਰਾਣੀਆਂ ਰਹੁਰੀਤਾਂ, ਵਿਚਾਰ, ਅਧਾਰਾਂ ਤੇ ਅਕੀਦਿਆਂ ਦੇ ਖਿਲਾਫ਼ ਆਵਾਜ ਬੁਲੰਦ ਕਰਨ ਨਾਲ ਜਦੋਂ ਲੋਕਾਂ 'ਚ ਹਿਲਜੁਲ ਪੈਦਾ ਹੁੰਦੀ ਐ ਤਾਂ ਮਜ਼ਬੀ ਪੇਸ਼ਵਾ ਹਰਫਲ ਜਾਂਦੈ ਐ। ਵਹਿਸ਼ੀਆਨਾ ਕਾਰਵਾਈਆਂ ਕਰਾਉਂਦੇ ਨੇ। ਅੰਧ-ਵਿਸ਼ਵਾਸ਼ੀ ਬੱਜਰ ਅਪਰਾਧ ਕਰਦੇ ਐ। ਲੋਕਾਂ ਦੇ ਜਜਬਾਤਾਂ ਨੂੰ ਭੜਕਾਉਣ ਦੇ ਤਰਾਂ ਤਰਾਂ ਦੇ ਹਥਕੰਡੇ ਵਰਤਦੇ ਨੇ।

ਲੋਕਾਂ ਨੂੰ ਤਰੱਕੀ ਪਸੰਦ ਰਾਹ ਪਾਉਣ ਲਈ ਲੋਕਾਂ ਦਾ ਪੱਧਰ ਤੇ ਅਸਲ ਹਾਲਤਾਂ ਦਾ ਪੂਰਾ ਪੂਰਾ ਪਤਾ ਲਾਇਆ ਜਾਵੇ। ਉਨਾਂ ਦੀ ਸੋਚਣੀ ਦੀ ਪੱਧਰ, ਵਿਸਵਾਸ਼ਾਂ ਜਾਂ ਅਕੀਦਿਆਂ ਦੀ ਪੱਧਰ ਤੋਂ ਪੂਰੀ ਪੂਰੀ ਵਾਕਫੀਅਤ ਹਾਸਲ ਕੀਤੀ ਜਾਵੇ। ਹਰ ਕੰਮ ਉਨਾਂ ਦੀ ਅਸਲੀਅਤ ਜਿੰਦਗੀ ਤੋਂ ਸ਼ੁਰੂ ਕੀਤਾ ਜਾਵੇ। ਬਾਹਰੋਂ ਉਧਾਰ ਲਏ ਫਾਰਮੂਲੇ, ਨੁਕਤੇ ਸਹੀ ਤੌਰ 'ਤੇ ਫਿੱਟ ਨਹੀਂ ਬੈਠਦੇ ਹੁੰਦੇ। ਕਿਉਂਕਿ ਵਖ ਵਖ ਥਾਵਾਂ ਦੀਆਂ, ਵਖ ਵਖ ਹਾਲਤਾਂ ਦੀਆਂ ਖਾਸੀਅਤਾਂ ਵਖ ਵਖ ਹੁੰਦੀਆਂ ਨੇ।

ਗੁਮਰਾਹ ਹੋ ਕੇ ਰੋਹ ਨੂੰ ਖਤਮ ਨਹੀਂ ਕਰਨਾ । ਫੂਕ ਨੀ ਕੱਢ ਦੇਣੀ । ਧਰਮਾਂ, ਜਾਤਾਂ ਪਾਤਾ, ਗੋਤਾਂ, ਬੋਲੀਆਂ ਤੇ ਇਲਾਕਿਆਂ ਦੇ ਅਧਾਰਾਂ 'ਤੇ ਕੌਮੀ ਮੁਕਤੀ ਘੋਲ ਨਹੀਂ ਲੜਿਆ ਜਾਂਦਾ । ਨਾ ਹੀ ਕਾਮਯਾਬੀ ਨਸੀਬ ਹੁੰਦੀ ਐ । ਆਰਥਕ ਤੇ ਰਾਜਨੀਤਕ ਅਧਾਰਾਂ, ਨਜ਼ਰੀਆਤ ਤੇ ਵਿਚਾਰਾਂ ਦੇ ਅਧਾਰ 'ਤੇ ਲੋਕ ਵਿਰੋਧੀ ਤਾਕਤਾਂ ਨੂੰ ਸੰਘਰਸ਼ ਰਾਹੀਂ ਹਾਰ ਦਿਤੀ ਜਾ ਸਕਦੀ ਐ । ਘੋਲਾਂ ਦੀ ਅਗਵਾਈ ਦਰੁਸਤ ਹੱਥਾਂ ਵਿਚ ਹੋਵੇ । ਦੋਗਲੀਆਂ ਕਦਰਾਂ ਕੀਮਤਾਂ ਤੇ ਨੀਤੀਆਂ ਦਾ ਖਹਿੜਾ ਛੱਡਿਆ ਜਾਵੇ । ਸਵੈ ਵਿਰੋਧ ਧਾਰਨਾਵਾਂ ਤੋਂ ਮੁਕਤੀ ਪਾਈ ਜਾਵੇ । ਜਨੂੰਨ 'ਤੇ ਖੜੋਣ ਅਤੇ ਅਟਕ ਜਾਣ ਵਾਲੀਆਂ ਪ੍ਰੰਪਰਾਵਾਂ, ਅੰਧ ਵਿਸਵਾਸ਼ਾਂ ਦਾ ਵਿਰੋਧ ਕਰਨਾ ਤੇ ਲੋਕਾਂ ਦੇ ਹਿਤਾਂ ਲਈ ਜੂਝਣਾ ਅੱਜ ਦੀ ਮੱਖ ਲੋੜ ਹੈ ।

ਭਾਵੇਂ ਸਮਾਜ ਨੇ ਕਈ ਪੱਖਾਂ 'ਚ ਬਹੁਤ ਤਰੱਕੀ ਕੀਤੀ ਐ । ਸਾਇੰਸ ਨੇ ਅਥਾਹ ਉਨਤੀ ਕੀਤੀ ਐ । ਪਰ ਅਜੇ ਵੀ ਦੁਨੀਆਂ ਵਿਚ ਬਹੁਤ ਥਾਂਵਾਂ 'ਤੇ ਧਾਰਮਕ ਕੱਟੜਪੰਥੀ ਉਹੀ ਵਹਿਸੀਆਨਾ ਕਾਰਵਾਈਆਂ ਕਰ ਤੇ ਕਰਵਾ ਰਹੇ ਨੇ ਜਿਹੜੀਆਂ ਹਜਾਰਾਂ ਸਾਲ ਪਹਿਲੋਂ ਹੁੰਦੀਆਂ ਰਹੀਆਂ ਨੇ । ਅੱਜ ਵਿਚ ਜਨੂੰਨ ਵਿਚ ਅੰਨ੍ਹੇ ਤੇ ਪਾਗਲ ਹੋਏ ਫਾਸ਼ੀ ਰਾਹ ਅਖਤਿਆਰ ਕਰ ਰਹੇ ਨੇ । ਇਸ ਅੰਤਰ ਰਾਸ਼ਟਰੀ ਪੱਧਰ ਉਤੇ ਗੁੰਡਾਗਰਦੀ ਐ । ਜੋ ਧਰਮ ਨਿਰਪੱਖ ਤੇ ਜਮਹੂਰੀਅਤ ਪਸੰਦਾਂ ਲਈ ਬਹੁਤ ਵੱਡਾ ਚੈਲਿੰਜ ਐ । ਦੁਨੀਆਂ 'ਚ ਧਰਮ ਦੇ ਨਾਂ 'ਤੇ ਜਿੰਨਾਂ ਖੂਨ ਖਰਾਬਾ ਹੋਇਐ ਤੇ ਹੋ ਰਿਹੈ ਸ਼ਾਇਦ ਈ ਕਿਸੇ ਹੋਰ ਨੇ ਕੀਤਾ ਹੋਵੇ ।

ਸ਼ਹੀਦ ਭਗਤ ਸਿੰਘ ਹੋਰਾਂ ਠੀਕ ਈ ਆਖਿਆ "ਸਚਾਈ ਤਾਂ ਇਹ ਹੈ ਕਿ ਧਰਤੀ ਦੇ ਸਵਰਗ ਨੂੰ ਧਰਮ ਦੀ ਓਟ ਲੈ ਕੇ ਉਜਾੜਿਆ ਗਿਆ ਤੇ ਜਿਹੜਾ ਧਰਮ ਮਨੁੱਖ ਨੂੰ ਮਨੁੱਖ ਤੋਂ ਜੁਦ ਕਰੇ, ਮੁਹੱਬਤ ਦੀ ਥਾਂ ਨਫਰਤ ਵਧਾਵੇ, ਅੰਧ ਵਿਸਵਾਸ਼ ਦਾ ਹੌਸਲਾ ਵਧਾ ਕੇ ਬੌਧਕ ਉਨਤੀ ਵਿਚ ਰੁਕਾਵਟ ਬਣੇ, ਦਿਮਾਗ ਨੂੰ ਖੁੰਢਾ ਕਰ ਦੇਵੇ ਉਹ ਮੇਰਾ ਧਰਮ ਕਦੇ ਵੀ ਨਹੀਂ ਹੋ ਸਕਦਾ । ਰੱਬ ਨੂੰ ਰੱਬ ਨਾਲ ਲੜਾ ਕੇ ਮੇਰੇ ਸਵਰਗ ਨੂੰ ਨਰਕ ਬਨਾਉਣ ਵਾਲੀ ਹਰ ਤਾਕਤ ਦਾ ਸਫਾਇਆ ਕਰਕੇ ਮਨੁੱਖ ਨੂੰ ਵਰਗਹੀਣ ਸਮਾਜ ਵਲ ਵਧਾਉਣ ਵਾਲਾ ਹਰ ਕਦਮ ਮੇਰਾ ਧਰਮ ਹੈ" ।

●

# ਜਨੂੰਨ

**–ਜਗਦੀਸ਼ ਅਰਮਾਨੀ**

ਸ਼ਹਿਰ ਦੇ ਉਤਰੀ ਹਿੱਸੇ ਵਿਚ ਜਿਥੇ ਹਿੰਦੂਆਂ ਦਾ ਜੋਰ ਸੀ ਉਥੇ ਹਿੰਦੂ ਇਕੱਠੇ ਹੋ ਗਏ ਤੇ ਦੱਖਣੀ ਹਿੱਸੇ ਵਿਚ ਜਿਥੇ ਸਿੱਖਾਂ ਦੀ ਅਬਾਦੀ ਵਧੇਰੇ ਸੀ ਉਥੇ ਸਿੱਖ ਇਕੱਠੇ ਹੋ ਗਏ।

ਉਤਰੀ ਹਿੱਸੇ ਵਿਚ ਇਕ ਸਿੱਖ ਹਿੰਦੂਆਂ ਦੇ ਢਹੇ ਚੜ ਗਿਆ । ਉਨਾਂ ਉਹਦੀ ਖੂਬ ਦੁਰਗਤ ਕੀਤੀ । ਇਥੋਂ ਤਕ ਕਿ ਉਨਾਂ ਉਹਦਾ ਹੁਲੀਆ ਹੀ ਵਿਗਾੜ ਦਿੱਤਾ । ਉਹਦੇ ਦਾੜੀ-ਕੇਸ ਇਸ ਢੰਗ ਨਾਲ ਮੁੰਨ ਦਿਤੇ ਕਿ ਉਹ ਪੂਰਾ ਹਿੰਦੂ ਜਾਪਣ ਲੱਗਾ ।

ਤੇ ਫੇਰ ਉਸ ਨੂੰ ਉਨਾਂ ਛੱਡ ਦਿਤਾ ।

ਉਸੇ ਦਿਨ ਸ਼ਾਮ ਵੇਲੇ ਦੱਖਣੀ ਹਿੱਸੇ ਵਿਚ ਇਕ ਹਿੰਦੂ ਸਿੱਖਾਂ ਦੇ ਟੇਟੇ ਚੜ੍ਹ ਗਿਆ । ਸਿੱਖਾਂ ਨੇ ਉਹਨੂੰ ਖੂਬ ਮਾਰਿਆ ਕੁੱਟਿਆ । ਫੇਰ ਉਸ ਨੂੰ ਥੰਮੀ ਨਾਲ ਬੰਨ੍ਹ ਦਿੱਤਾ । ਬੰਨਿਆਂ ਬੰਨਿਆਂ ਉਹਨੇ ਪੁਕਾਰ ਪੁਕਾਰ ਕੇ ਆਖਿਆ, "ਭਰਾਵੋ, ਮੈਂ ਹਿੰਦੂ ਨਹੀਂ । ਮੈਂ ਤਾਂ ਸਿੱਖ ਹਾਂ । ਭਾਵੇਂ ਮੇਰੇ ਤੋਂ ਸਾਰਾ ਜਪੁਜੀ ਸਾਹਿਬ ਜਬਾਨੀ ਸੁਣ ਲਓ ।"

ਪਰ ਸਿੱਖਾਂ ਉਸ ਦੀ ਇਕ ਨਾ ਸੁਣੀ । ਉਨਾਂ ਆਖਿਆ, "ਜਪੁਜੀ ਸਾਹਿਬ ਤਾਂ ਬਹੁਤ ਸਾਰੇ ਹਿੰਦੂਆਂ ਨੂੰ ਵੀ ਜਬਾਨੀ ਯਾਦ ਹੈ । ਕਿਤੇ ਕੋਈ ਜਪੁਜੀ ਸਾਹਿਬ ਜਬਾਨੀ ਸੁਨਾਉਣ ਨਾਲ ਸਿੱਖ ਥੋੜਾ ਬਣ ਜਾਦੇ ।"

ਇਸ ਲਈ ਓਨਾਂ ਉਹ ਦਾ ਸਿਰ ਚਾਕ ਕਰ ਦਿਤਾ ।

ਅਗਲੀ ਸਵੇਰ ਜਦੋਂ ਲੋਕਾਂ ਨੇ ਉਤਰੀ ਤੇ ਦੱਖਣੀ ਹਿੱਸੇ ਵਿਚ ਹੋਈਆਂ ਹਿੰਸਾਤਮਕ ਵਾਰਦਾਤਾਂ ਦੀਆਂ ਫੋਟੋਆਂ ਅਖਬਾਰ ਵਿਚ ਛਪੀਆਂ ਵੇਖੀਆਂ ਤਾਂ ਉਹ ਦੰਗ ਰਹਿ ਗਏ । ਅਖਬਾਰ ਵਿਚ ਛਪੀਆਂ ਦੋਵੇਂ ਫੋਟੋ ਇਕੋ ਮਨੁੱਖ ਦੀਆਂ ਸਨ ।

–ਪੰਜਾਬੀ ਟ੍ਰਿਬਿਊਨ ਵਿਚੋਂ

●



# ਪ੍ਰਾਰਥਨਾਵਾਂ ਬੰਦ ਕਰੋ

**–ਗਿਆਨ ਇੰਦਰਪਤੀ**

ਅਨੁਵਾਦ : ਜਸਮੇਲ ਕੌਰ 'ਪੱਧਰੀ'

ਬੰਦ ਕਰੋ ਇਹ ਪ੍ਰਾਰਥਨਾਂਵਾਂ
ਬੱਚਿਆਂ ਦੇ ਸਕੂਲਾਂ 'ਚ ਹੋਣ ਵਾਲੀਆਂ ਪ੍ਰਾਰਥਨਾਂਵਾਂ
ਬੱਚਿਆਂ ਦੀਆਂ ਕਿਤਾਬਾਂ 'ਚ ਛਪਣ ਵਾਲੀਆਂ ਪ੍ਰਾਰਥਨਾਂਵ,
ਬੱਚਿਆਂ ਨੂੰ ਯਾਂਦ ਕਰਾਈਆਂ ਜਾਂਦੀਆਂ ਪ੍ਰਾਰਥਨਾਂਵਾਂ ।
ਬੰਦ ਕਰੋ
ਪਿਛਖੜੀ ਜਗੀਰਦਾਰਾਂ ਦੇ ਘੜੇ ਹੋਏ ਰੱਬ ਨੂੰ
ਸਰਮਾਏਦਾਰਾਂ ਦੇ ਪਾਲੇ ਹੋਏ ਰੱਬ ਨੂੰ
ਜ਼ਾਲਮਾਂ ਦੇ ਜੁਲਮ ਢੱਕਣ ਵਾਲੇ ਰੱਬ ਨੂੰ
ਹੁਣ ਜਦੋਂ ਜੁਲਮਾਂ ਦੇ ਵਿਰੁੱਧ ਲੜਾਈ ਹੋਈ ਹੈ ਤੇਜ਼
ਇਸ ਹੱਲੇ ਗੁੱਲੇ 'ਚ ਦੌੜ ਰਹੇ ਰੱਬ ਨੂੰ
ਬੱਚਿਆਂ ਦੇ ਦਿਮਾਗਾਂ 'ਚ ਪੈਰ ਨਾਂ ਧਰਨ ਦਿਓ
ਬੱਚਿਆਂ ਦਾ ਦਿਮਾਗ ਹੈ ਸਾਡੀ ਧਰਤੀ ਦਾ
ਸਭ ਤੋਂ ਵੱਧ ਉਪਜਾਊ ਟੁਕੜਾ
ਬੱਚਿਆਂ ਦਾ ਦਿਮਾਗ ਹੈ ਸਾਡੀ ਪਰਤੀ ਦਾ ਭਵਿੱਖ
ਬੱਚਿਆਂ ਦੇ ਦਿਮਾਗ 'ਚ ਇਸ ਰੱਬ ਨੂੰ ਨਾ ਆਉਣ ਦਿਓ
ਉਸ ਨੂੰ ਨਾ ਦਿਓ ਲੁਕਣ ਦੀ ਜਗ੍ਹਾਂ ਬਚਿਆਂ ਦੇ ਦਿਮਾਗ 'ਚ
ਉਨ੍ਹਾਂ ਦੀ ਬੁੱਧੀ ਅਤੇ ਗਿਆਨ ਉਤੇ
ਹਫਦੇ ਹੋਏ ਰੱਬ ਨੂੰ ਨਾ ਬੈਠਣ ਦਿਉ
ਉਨ੍ਹਾਂ ਦੇ ਦਿਮਾਗ ਦੇ ਪਿਛਲੇ ਹਿੱਸੇ 'ਚ
ਥੱਕੇ ਹੋਏ ਰੱਬ ਨੂੰ ਨਾ ਬੈਠਣ ਦਿਉ
ਉਨ੍ਹਾਂ ਦੀਆਂ ਸੋਚਣ ਵਾਲੀਆਂ ਨਸਾਂ ਉਤੇ
ਕਾਹੀ ਵਾਂਗ ਨਾ ਫੈਲਣ ਦਿਓ ਬੁੱਸੇ ਹੋਏ ਰੱਬ ਨੂੰ
ਉਨ੍ਹਾਂ ਦੇ ਦਿਮਾਗ 'ਚ ਜਿੱਥੇ ਅੱਗ ਦਾ ਬੀਜ ਹੈ
ਉਥੇ ਨਾ ਰੱਖਣ ਦਿਉ ਲਾਚਾਰ ਰੱਬ ਨੂੰ
ਆਪਣਾ ਠੰਢਾ ਮਕਾਰ ਹੱਥ
ਜੁੱਲਮਾਂ ਤੇ ਲੁੱਟ ਨੂੰ ਢੱਕਣ
ਤੇ ਉਨ੍ਹਾਂ ਦੀ ਉਮਰ ਵਧਾਉਣ ਲਈ
ਇਸ ਦੁਨੀਆ 'ਚ ਪਾਖੰਡੀ ਰੱਬ ਨੇ
ਜੁਲਮਾਂ ਵਿੱਚ ਲਿਆ ਸੀ ਜਨਮ
ਇਸ ਦੁਨੀਆਂ ਤੋਂ ਦੌੜ ਰਹੇ ਉਸ ਪ੍ਰਮਾਤਮਾ ਨੂੰ
ਬੱਚਿਆਂ ਦੇ ਦਿਮਾਗ 'ਚ ਪੈਰ ਨਾ ਟਿਕਾਉਣ ਦਿਉ
ਬੱਚਿਆਂ ਦੇ ਦਿਮਾਗ ਦੇ ਕਿਸੇ ਵੀ ਖੂੰਜੇ 'ਚ
ਉਹਦਾ ਪ੍ਰਦੇਸ਼ ਨਾ ਹੋਣ ਦਿਉ
ਇਹ ਪਾਰਥਨਾਵਾਂ ਬੰਦ ਕਰੋ
ਬੱਚਿਆਂ ਦੇ ਹੱਥ ਨਾ ਜੁੜਨ ਦਿਉ
ਬੱਚਿਆਂ ਦੇ ਹੱਥ ਜੋ ਉਠਣਗੇ
ਜ਼ਾਲਮਾਂ ਦੇ ਮਾਰਨ ਲਈ ਆਖਰੀ ਸੱਟ
ਜ਼ਾਲਮ ਜਿੰਨਾਂ ਦੇ ਅੱਗੇ ਅੱਗੇ
ਉਨ੍ਹਾਂ ਦੀ ਛਾਂ ਵਾਂਗ ਭੱਜਿਆ ਜਾਂਦਾਂ ਹੈ
ਉਨ੍ਹਾਂ ਦਾ ਰੱਬ

●

**ਸਾਥੀ ਅਵਤਾਰ ਪਾਸ਼. ਜ਼ੈਮਲ ਪੱਡਾ ਅਤੇ ਹੋਰ**
**ਇਨਕਲਾਬੀ ਸ਼ਹੀਦਾਂ ਦੀ ਯਾਦ 'ਚ**
**8 ਜੁਲਾਈ 1989 (ਸ਼ਨੀਵਾਰ) ਦੀ ਰਾਤ ਨੂੰ**

**ਪੰਜਾਬੀ ਭਵਨ ਲੁਧਿਆਣਾ ਵਿਖੇ**

**ਸਭਿਆਚਾਰਕ ਪ੍ਰੋਗਰਾਮ ਤੇ ਸ਼ਰਧਾਜਲੀ ਸਮਾਰੋਹ**
**ਪਰੋਗਰਾਮ : ਸ਼ਾਮ 7 ਵਜੇ ਤੋਂ ਅਗਲੀ ਸਵੇਰ ਤਕ**

ਸ਼ਹੀਦਾਂ ਨੂੰ ਸਰਧਾਂਜਲੀ ਭੇਟ ਕਰਨ ਤੋਂ ਇਲਾਵਾ ਇਨਕਲਾਬੀ ਨਾਟਕ ਟੁੰਡਾ ਹੌਲਦਾਰ ਅਤੇ ਹੱਲਾ ਬੋਲ ਵੀ ਖੇਡੇ ਜਾਣਗੇ, ਪਾਸ਼ ਦੀ ਕਵਿਤਾ ਬਾਰੇ ਇਕ ਕਿਤਾਬ ਅਤੇ ਪਾਸ ਦੀ ਕਵਿਤਾ ਤੇ ਅਧਾਰਤ ਕਾਵਿ ਨਾਟਕ ਦੀ ਕੈਸਟ ਅਤੇ ਪਾਸ਼ ਤੇ ਪੱਡੇ ਦੇ ਬੈਚ ਵੀ ਰਲੀਜ ਕੀਤੇ ਜਾਣਗੇ ।

ਸਮੂਹ ਇਨਕਲਾਬੀ ਜਮਹੂਰੀ ਜਥੇਬੰਦੀਆ ਅਤੇ ਸਭਿਆਚਾਰਕ ਟੀਮਾਂ ਨੂੰ ਖੁੱਲਾ ਸੱਦਾ ਹੈ ।

ਵਲੋਂ :- **ਇਨਕਲਾਬੀ ਕੇਂਦਰ, ਪੰਜਾਬ ।**

●

ਪੁਸਤਕ-ਪਹਿਚਾਣ :

# ਮਨੋਵਿਗਿਆਨ ਹਰ ਕਿਸੇ ਲਈ

(Psychlogy For Everyman)

ਮੂਲ ਲੇਖਕ : ਏ. ਈ. ਮੈਂਡਰ

ਅਨੁਵਾਦਕ : ਡਾ: ਜਸਵੰਤ ਕੌਰ ਗਿੱਲ
(ਮਨੋ-ਸਰੀਰਕ ਵਿਗਿਆਨਕ ਵਿਸ਼ਿਆਂ ਤੇ ਸਾਹਿਤਕ ਸੈਲੀ ਵਿਚ ਲੇਖ ਲਿਖਣ ਵਾਲੀ ਲੇਖਿਕਾ)

ਪ੍ਰਕਾਸ਼ਕ : ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਕੀਮਤ : 11.75 (ਪਬਲੀਕੇਸ਼ਨ ਬਿਊਰੋ ਦੇ ਮੈਂਬਰਾਂ ਨੂੰ ਅੱਧ ਮੁੱਲ ਤੇ ਮਿਲਦੀ ਹੈ)

ਕੁਲ ਪੰਨੇ : 76 (ਕੁੱਜੇ ਵਿਚ ਸਮੁੰਦਰ ਦੰਦ ਹੀ ਸਗਲੋ)

ਸਾਡੇ ਕੋਲ ਗਿਆਨ ਗ੍ਰਹਿਣ ਕਰਨ ਦੇ ਸਾਧਨਾਂ ਵਿਚੋਂ ਪੁਸਤਕਾਂ ਪ੍ਰਮੁੱਖ ਹਨ। ਪੰਜਾਬੀ ਵਿਚ ਮਨੋਵਿਗਿਆਨਕ ਵਿਸ਼ਿਆਂ ਤੇ ਮੌਲਿਕ ਕਿਤਾਬਾਂ ਦੀ ਘਾਟ ਤਾਂ ਹੋਣੀ ਹੀ ਹੈ, ਅਨੁਵਾਦਿਤ ਕਿਤਾਬਾਂ ਵੀ ਦੁਰਲੱਭ ਹਨ। ਪੰਜਾਬੀ ਵਿਚ ਜੇ ਕੋਈ ਇਸ ਵਿਸ਼ੇ ਤੇ ਕਿਤਾਬ ਹੋਵੇ ਵੀ ਤਾਂ ਆਮ ਪਾਠਕਾਂ ਨੂੰ ਪਤਾ ਹੀ ਨਹੀਂ ਲਗਦਾ। ਪਾਠਕਾਂ ਨੂੰ ਮਨੋਵਿਗਿਆਨ ਦੇ ਵਿਸ਼ ਤੇ ਛਪੀਆਂ ਕਿਤਾਬਾਂ ਨਾਲ ਪਰੀਚਿਤ ਕਰਾਉਣ ਲਈ ਅਸੀਂ ਪੰਜਾਬੀ ਵਿਚ ਛਪੀਆਂ ਮਨੋਵਿਗਿਆਨ ਦੇ ਵਿਸ਼ੇ ਨਾਲ ਸਬੰਧਿਤ ਕਿਤਾਬਾਂ ਦੀ ਪੁਸਤਕ ਪਹਿਚਾਣ ਸ਼ੁਰੂ ਕਰ ਰਹੇ ਹਾਂ।

'ਮਨੋਵਿਗਿਆਨ ਹਰ ਕਿਸੇ ਲਈ' ਜਿਵੇਂ ਨਾ ਤੋਂ ਹੀ ਸਪਸ਼ਟ ਹੈ, ਮਨੋਵਿਗਿਆਨ ਬਾਰੇ ਆਮ ਸਧਾਰਣ ਪਾਠਕ ਦੀ ਸਮਝ ਵਿਚ ਆਉਣ ਵਾਲੀ ਸ਼ੈਲੀ ਵਿਚ ਲਿਖੀ ਗਈ ਪੁਸਤਕ ਹੈ। ਮਨੋਵਿਗਿਆਨ ਦੇ ਵਿਸ਼ਿਆਂ ਤੇ ਲਿਖੀਆਂ ਕਿਤਾਬਾਂ ਦੀ ਲਿਖਣ-ਸ਼ੈਲੀ ਆਮ ਕਰਕੇ ਵਧੀਆ ਹੀ ਹੁੰਦੀ ਹੈ, ਕਿਉਂਕਿ ਲੇਖਕ ਮਨੁੱਖੀ ਵਿਵਹਾਰ ਖਾਸ ਕਰਕੇ ਮਨੁੱਖ ਦੀ ਸਿੱਖਣ ਪ੍ਰਕ੍ਰਿਆ ਦੇ ਢੰਗ ਤੋਂ ਜਾਣੂ ਹੁੰਦੇ ਹਨ। ਇਸ ਪੁਸਤਕ ਦੀ ਲਿਖਣ ਸ਼ੈਲੀ ਬੜੀ ਸੌਖੀ ਤੇ ਜਲਦੀ ਸਮਝ ਵਿਚ ਆਉਣ ਵਾਲੀ ਹੈ। ਮਨੋਵਿਗਿਆਨਕ ਬਾਰੇ ਕੁਝ ਵੀ ਨਾ ਜਾਨਣ ਵਾਲਿਆਂ ਲਈ ਜਿਥੇ ਇਹ ਪੁਸਤਕ ਅਰੰਭਿਕ ਹੈ, ਉਥੇ ਮਨੋ-ਵਿਗਿਆਨਕ ਬਾਰੇ ਪਹਿਲਾਂ ਜਾਣਕਾਰ ਪਾਠਕਾਂ ਦੀ ਸਮਝ ਨੂੰ ਵੀ ਪੱਕਾ ਕਰਨ ਦਾ ਕੰਮ ਕਰਦੀ ਹੈ। ਇਸ ਪੁਸਤਕ ਦੀ ਭੂਮਿਕਾ ਵਿਚ ਹੀ ਪੁਸਤਕ ਲਿਖਣ ਦੇ ਮੰਤਵ ਨੂੰ ਸਪਸ਼ਟ ਕੀਤਾ ਗਿਆ ਹੈ। ਮੂਲ ਪੁਸਤਕ ਨੂੰ ਤਿੰਨ ਅਧਿਆਵਾਂ ਵਿਚ ਵੰਡਿਆ ਹੈ। ਪਹਿਲੇ ਅਧਿਆਇ ਵਿਚ 'ਬੁਨਿਆਦੀ ਗੱਲਾਂ' ਦੇ ਸਿਰਲੇਖ ਅਧੀਨ ਮਨੁੱਖੀ ਵਿਵਹਾਰ ਪਿੱਛੇ ਕਾਰਜਸ਼ੀਲ ਅੰਤਰ ਸੂਝ ਅਤੇ ਨਿਅਤਰ ਸੂਝ ਤੇ ਵਿਚਾਰ ਕਰਦਿਆਂ ਲਿਖਿਆ ਹੈ ਕਿ "ਜੇ ਅਸੀਂ ਜਾਨਣਾ ਚਾਹੀਏ ਕਿ ਇਕ ਮਰਦ ਜਾਂ ਔਰਤ, ਇਕ ਖਾਸ ਢੰਗ ਨਾਲ ਕਿਉਂ ਮਹਿਸੂਸ ਕਰਦਾ ਤੇ ਵਰਤਦਾ ਹੈ, ਤਾਂ ਸਾਨੂੰ ਸਭ ਤੋਂ ਪਹਿਲਾਂ ਇਹ ਲੱਭਣਾ ਪਏਗਾ ਕਿ ਉਸਦੀਆਂ ਮੁੱਖ ਲੋੜਾ ਵਿਚੋਂ ਕਿਹੜੀ ਲੋੜ ਹੈ, ਜਿਹੜੀ ਉਸਦੇ ਜਜ਼ਬੇ ਤੇ ਵਤੀਰੇ ਵਿਚ ਆਪਾ ਪ੍ਰਗਟਾਉਂਦੀ ਹੈ। ਦੂਜੇ ਅਧਿਆਇ ਵਿਚ ਮਨੁੱਖ ਦੀਆਂ ਮੁੱਖ ਲੋੜਾ ਨੂੰ ਵਿਚਾਰਿਆ ਗਿਆ ਹੈ। ਮਨੁੱਖੀ ਲੋੜਾਂ, ਉਨਾਂ ਦੀ ਮੂਲ ਅੰਤਰ ਸੂਝ ਅਤੇ ਉਸ ਨਾਲ ਜੁੜੇ ਅਹਿਸਾਸਾਂ ਨੂੰ ਚਾਰਟ ਬਣਾਕੇ, ਸਮਝਾਉਂਦਿਆਂ ਵਿਆਖਿਆ ਕੀਤੀ ਗਈ ਹੈ। ਤੀਜ਼ੇ ਅਤੇ ਆਖਰੀ ਅਧਿਆਇ ਵਿਚ 'ਜਾਤੀ ਆਚਰਣ ਦੀ ਬਣਤਰ' ਵਿਚ ਆਚਰਣ ਦੇ ਬਨਣ ਅਤੇ ਪੱਕਣ ਪਿਛੇ ਕਾਰਜਸ਼ੀਲ ਕਾਰਨਾਂ ਨੂੰ ਸਪਸ਼ਟ ਕਰਦਿਆਂ, ਆਮ ਜਿੰਦਗੀ ਵਿਚ ਉਦਾਹਰਣਾ ਦੇ ਕੇ ਰੌਚਿਕ ਬਣਾਇਆ ਹੈ। ਇਸ ਪੁਸ-ਤਕ ਵਿਚ ਸਾਡੀ ਆਮ ਜਿੰਦਗੀ ਵਿਚ ਕੰਮ ਆਉਣ ਵਾਲੀਆਂ ਸਮਲੋਤੀਆਂ ਵੀ ਹਨ ਜਿਵੇਂ ਗੁੱਸ ਵੇਲੇ ਖਾਣਾ ਨਹੀਂ ਖਾਣਾ ਚਾਹੀਦਾ ਕਿਉਂਕਿ ਗੁੱਸੇ ਕਾਰਨ ਪਾਚਨ ਰਸਾਂ ਦਾ ਵਹਾਓ ਰੁਕ ਜਾਂਦਾ ਹੈ। ਭਾਵੇਂ ਇਸ ਪੁਸਤਕ ਦੀ ਅਨੁਵਾਦਿਕਾ ਨੇ ਅੰਗ-ਰੇਜੀ ਸ਼ਬਦਾਂ ਦੇ ਢੁਕਵੇਂ ਪੰਜਾਬੀ ਸ਼ਬਦ ਚੁਣਕੇ ਆਪਣੀ ਸਿਰਜਨਾਤਮਿਕ ਪ੍ਰਤਿਭਾ ਦੀ ਭਰਪੂਰ ਵਰਤੋਂ ਕੀਤੀ ਹੈ, ਪਰ ਨਵਾਂ ਵਿਸ਼ਾ ਹੋਣ ਕਰਕੇ ਕੁਝ ਸ਼ਬਦ ਨਵੇਂ ਪਾਠਕਾਂ ਨੂੰ ਓਪਰੇ ਲੱਗ ਸਕਦੇ ਹਨ, ਪਰ ਜੇ ਅਸੀਂ ਕਿਸੇ ਨਵੇਂ ਵਿਸ਼ੇ ਨੂੰ ਸਿੱਖਣਾ ਹੈ ਤਾਂ ਨਵੀਂ ਸ਼ਬਦਾਵਲੀ ਵੀ ਸਿੱਖਣੀ ਹੀ ਪਵੇਗੀ। ਜਿਥੇ ਯਾਦ ਰੱਖਣ ਯੋਗ ਮਹੱਤਵ ਪੂਰਨ ਗੱਲਾਂ ਨੂੰ ਮੋਟੇ ਅੱਖਰਾਂ ਵਿਚ ਦੇ ਕੇ ਚੰਗਾ ਕੀਤਾ ਹੈ, ਉਥੇ ਪਰੂਫ ਰੀਡਿੰਗ ਵਿਚ ਹੋਈਆਂ ਢੇਰ ਸਾਰੀਆਂ ਗਲਤੀਆਂ ਲਈ ਛਪਾਈ ਵਿਭਾਗ ਨੂੰ ਕੋਸਣਾ ਬਣਦਾ ਹੈ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਮਨੁੱਖੀ ਵਿਵਹਾਰ ਦੇ ਅਰੰਭਿਕ ਜਗਿਆਸੂ ਲਈ ਇਹ ਪੁਸਤਕ ਪਹਿਲੀ ਪੌੜੀ ਦਾ ਦਰਜਾ ਰਖਦੀ ਹੈ। ਸੋ ਸੁਸਾਇਟੀ ਮੈਂਬਰਾਂ ਨੂੰ ਪੜਣ ਦੀ ਸਿਫਾਰਸ਼ ਕੀਤੀ ਜਾ ਸਕਦੀ ਹੈ।

**ਸਮੀਖਿਕ : ਰਾਜਿੰਦਰ ਪਾਲ ਸਿੰਘ**
ਪੰਜਾਬੀ ਯੂਨੀਵਰਸਿਟੀ, ਪਟਿਆਲਾ



# ਪਾਠਕਾਂ ਦੀ ਨਜ਼ਰ ਵਿਚ

## ਮਈ ਅੰਕ

-ਤਰਕਸ਼ੀਲ ਦੇ ਮਈ ਅੰਕ ਵਿਚ ਕੈਂਸਰ ਬਾਰੇ ਡਾ: ਹਰਚੰਦ ਸਿੰਘ ਦਾ ਲੇਖ ਨਵੀਨਤਮ ਜਾਣਕਾਰੀ ਨਾਲ ਭਰਪੂਰ ਸੀ। ਕੈਂਸਰ ਵਰਗੀ ਨਾਮੁਰਾਦ ਬਿਮਾਰੀ ਦਾ ਇਲਾਜ ਲੱਭਣ ਲਈ ਡਾਕਟਰ ਖੋਜੀਆਂ ਨੂੰ ਦਿਨ ਰਾਤ ਇਕ ਕਰ ਦੇਣਾ ਚਾਹੀਦਾ ਹੈ।

ਨਰਿੰਦਰ ਚਾਹਲ ਦਾ ਲੇਖ 'ਨਾਸਤਿਕਾਂ ਦੇ ਵੀ ਕੁਝ ਹੱਕ ਹਨ' ਵਧੀਆ ਸੀ ਪਰ ਰਵਾਇਤ, ਸੰਸਕਾਰ ਅਤੇ ਸੰਸਕ੍ਰਿਤੀ ਦਾ ਪੱਲਾ ਏਨੀ ਸੌਖਿਆਂ ਨਹੀਂ ਛੱਡਿਆ ਜਾ ਸਕਦਾ ਵੈਸੇ ਲੇਖਕ ਆਪਣੀ ਗੱਲ ਕਹਿਣ ਵਿਚ ਸਫਲ ਰਿਹਾ ਹੈ। ਇਸੇ ਤਰਾਂ ਜਸਵੰਤ ਸਿੰਘ ਦਾ ਲੇਖ 'ਵਹਿਮਾਂ ਭਰਮਾਂ ਦੇ ਆਰਥਿਕ ਤੇ ਸਮਾਜਿਕ ਕਾਰਣ' ਬੁਨਿਆਦੀ ਨੁਕਤੇ ਵਲ ਇਸ਼ਾਰਾ ਸੀ। ਮੈਗਜੀਨ ਅੱਗੇ ਨਾਲੋਂ ਚੰਗਾ ਲੱਗਾ। ਸ਼ਾਲਾ ! ਹੋਰ ਤਰੱਕੀ ਕਰੇ।

-ਡਾ: ਰਾਮ ਸਿੰਘ ਢਿੱਲੋਂ
ਹਰਿਉਂ ਕਲਾਂ (ਲੁਧਿਆਣਾ)

-ਮਈ 89 ਅੰਕ ਵਿਚਲਾ ਕੈਂਸਰ ਸਬੰਧੀ ਡਾ: ਹਰਚੰਦ ਸਿੰਘ ਦਾ ਲੇਖ ਰੌਚਿਕ ਅਤੇ ਜਾਣਕਾਰੀ ਭਰਪੂਰ ਸੀ ਪਰ ਰੋਗ ਦੀ ਤਖਸੀਸ਼ ਦਾ ਸਭ ਤੋਂ ਮਹੱਤਵਪੂਰਨ ਤਰੀਕਾ ਤਾਂ ਬਾਇਓਪਸੀ (**Biopsy**) ਹੈ। ਇਸ ਢੰਗ ਦਾ ਡਾਕਟਰ ਸਾਹਿਬ ਨੇ ਬਿਲਕੁਲ ਜ਼ਿਕਰ ਨਹੀਂ ਕੀਤਾ। ਇਸ ਢੰਗ ਵਿਚ ਗਿਲ੍ਹਟੀ ਜਾਂ ਰਸੌਲੀ ਵਿਚੋਂ ਮਾਸ ਦਾ ਇਕ ਟੁਕੜਾ ਲਿਆ ਜਾਂਦਾ ਹੈ, ਜਿਸ ਨਾਲ ਸਿਰਫ ਇਹ ਹੀ ਪਤਾ ਨਹੀਂ ਲਗਦਾ ਕਿ ਕੈਂਸਰ ਹੈ ਕਿ ਨਹੀਂ ਬਲਕਿ ਕਿਹੜੀ ਸਟੇਜ ਤੇ ਹੈ, ਇਹ ਵੀ ਪਤਾ ਚੱਲ ਜਾਂਦਾ ਹੈ।

ਕੇਵਲ ਕ੍ਰਿਸ਼ਨ -ਝੁਨੀਰ (ਬਠਿੰਡਾ)

-ਡਾ: ਹਰਚੰਦ ਸਿੰਘ ਦਾ ਕੈਂਸਰ ਬਾਰੇ ਲੇਖ ਬੜਾ ਚੰਗਾ ਲੱਗਾ। ਸਾਡੇ ਚਾਰੇ ਪਾਸੇ ਕੈਂਸਰ ਦੇ ਜਾਲ ਤੋਂ ਲੇਖਕ ਨੇ ਸੁਚੇਤ ਕੀਤਾ ਹੈ। ਬਲਰਾਜ ਦਾ ਅਨੁਵਾਦ ਸਲਾਹੁਣ ਯੋਗ ਹੈ ਉਚ ਪਾਏ ਦੀਆਂ ਰਚਨਾਵਾਂ ਅਨੁਵਾਦ ਕਰਕੇ ਛਾਪਦੇ ਰਿਹਾ ਕਰੋ। ਵਿਗਿਆਨਕ ਮੈਗਜੀਨਾਂ ਅਤੇ ਵਿਗਿਆਨਕ ਸਾਹਿਤ ਦੀ ਜੋ ਦੁਰਦਸ਼ਾ ਖੁਸ਼ਵੰਤ ਸਿੰਘ ਨੇ ਬਿਆਨ ਕੀਤੀ ਇਸੇ ਕਰਕੇ ਹੀ ਸਾਡਾ ਦੇਸ਼ ਪਛੜਿਆ ਹੋਇਆ ਹੈ। ਤਰਕਸ਼ੀਲ ਦਾ ਮੁੱਲ ਵਧਾਕੇ ਬਹੁਤ ਮਾੜੀ ਗੱਲ ਕੀਤੀ।

-ਭਗਵੰਤ 'ਰਸੂਲਪੁਰੀ'

—ਗੁਰਚਰਨ ਤਲਵਾੜਾ ਦੀ ਰਚਨਾ 'ਬਾਬੇ ਨੇ ਨੌਜ-ਵਾਨ ਨੂੰ ਟੀ. ਬੀ. ਦਾ ਮਰੀਜ ਬਣਾ ਦਿਤਾ' ਬਹੁਤ ਚੰਗੀ ਲੱਗੀ। ਉਹਨਾਂ ਨੇ ਪਿੰਡ ਦੁਲਮੀਵਾਲਾ ਦੇ ਹਰਮੇਸ਼ ਲਾਲ ਦੀ ਕਹਾਣੀ ਨੂੰ ਰੂਪ ਦਿਤਾ ਹੈ ਜੋ ਸੱਪ ਦੇ ਕੱਟੇ ਜਾਣ ਤੇ ਟੂਣੇ ਟਾਮਨਿਆਂ ਵਿਚ ਫਸ ਜਾਂਦਾ ਹੈ ਅਤੇ ਸਮਾਂ ਬੀਤਣ ਨਾਲ ਉਸਨੂੰ ਟੀ. ਬੀ. ਰੋਗ ਲੱਗ ਜਾਂਦਾ ਹੈ ਜੋ ਬਾਅਦ ਵਿਚ ਡਾਕ-ਟਰੀ ਇਲਾਜ ਨਾਲ ਠੀਕ ਹੁੰਦਾ ਹੈ। ਸਾਨੂੰ ਇਸ ਲੇਖ ਤੋਂ ਪ੍ਰੇਰਣਾ ਲੈਣੀ ਚਾਹੀਦੀ ਹੈ।

—ਭਗਵੰਤ ਸਿੰਘ
ਪਿੰਡ ਗੋਬਿੰਦਗੜ (ਸੰਗਰੂਰ)

-ਤਰਕਸ਼ੀਲ ਮੈਗਜੀਨ ਪੰਜਾਬ ਦੇ ਆਮ ਲੋਕਾਂ ਦੇ ਮਨਾਂ ਵਿਚੋਂ ਵਹਿਮਾਂ ਭਰਮਾਂ ਦਾ ਸਫਾਇਆ ਕਰਨ, ਉਹਨਾਂ ਨੂੰ ਵਿਗਿਆਨਕ ਵਿਚਾਰਾਂ ਬਾਰੇ ਜਾਣਕਾਰੀ ਦੇਣ ਅਤੇ ਇਕ ਨਵਾਂ ਨਰੋਆ ਸਮਾਜ ਪੈਦਾ ਕਰਨ ਲਈ ਸਿਰਤੋੜ ਯਤਨ ਹੈ। ਪਿਛਲੇ ਅੰਕਾਂ ਵਿਚ ਤੁਸੀਂ ਪਾਸ਼ ਦਾ ਬ੍ਰਹਿਮੰਡ ਬਾਰੇ ਜੋ ਲੇਖ ਦਿਤਾ ਹੈ ਇਹ ਬਹੁਤ ਹੀ ਵਧੀਆ ਉਦਮ ਹੈ। ਅਪ੍ਰੈਲ ਅੰਕ ਵਿਚ ਕਵਿਤਾਵਾਂ ਤੇ ਗਜ਼ਲਾਂ ਪ੍ਰਕਾਸ਼ਿਤ ਕਰਕੇ ਤੁਸੀਂ ਇਸਦੀ ਪੜ੍ਹਣ ਗਿਣਤੀ ਵਧਾਈ ਹੈ।

-ਦਮਜੀਤ ਦਰਸ਼ਨ (ਬਠਿੰਡਾ)

-ਮਈ ਮਹੀਨੇ ਦੇ ਤਰਕਸ਼ੀਲ ਵਿਚ 'ਸਿਰ ਲੈਣ ਆਇਆ ਡਾਂਗ ਖਾ ਕੇ ਭੱਜ ਨਿਕਲਿਆ' ਦੀ ਖਬਰ ਪੜਕੇ ਹੈਰਾਨੀ ਭਰੀ ਖੁਸ਼ੀ ਹੋਈ ਕਿਉਂਕਿ ਪਿਛਲੇ ਸਮੇਂ ਇਸੇ ਪੱਤਰਕਾਰ ਨੇ ਇਕ ਅਖੌਤੀ ਬਾਬੇ ਬੰਤ ਦੀ ਗੁੱਡੀ ਚੜਾਉਣ ਲਈ ਅਖਬਾਰਾਂ ਵਿਚ ਕਾਫੀ ਖਬਰਾਂ ਲਵਾਈਆਂ ਸਨ। ਪੱਤਰ-ਕਾਰਾਂ ਵਲੋਂ ਹੁਣ ਅਜਿਹੀਆਂ ਖਬਰਾਂ ਲਵਾਉਣੀਆਂ ਤਸੱਲੀ ਵਾਲੀ ਗੱਲ ਹੈ।

ਦੋਰਾਹੇ ਵਿਚ ਗਿੰਨੀ ਦੇ ਕਾਤਲਾਂ ਵਿਚੋਂ ਤਾਂਤਰਿਕ ਅਤੇ ਇਕ ਹੋਰ ਨੂੰ ਬਰੀ ਕਰਕੇ ਇਨਸਾਫ ਦੀ ਕੁਰਸੀ ਨੂੰ ਕਲੰਕਤ ਕੀਤਾ ਗਿਆ ਹੈ। ਤਰਕਸ਼ੀਲਾਂ ਨੂੰ ਦੋਰਾਹੇ ਵਿਖੇ ਪ੍ਰੋਗਰਾਮ ਆਦਿ ਕਰਕੇ ਲੋਕਾਂ ਨੂੰ ਅੱਗੇ ਤੋਂ ਸੁਚੇਤ ਕਰਨਾ ਚਾਹੀਦਾ ਹੈ।

-ਸੁਖਮਿੰਦਰ ਬਾਗੀ -ਸਮਰਾਲਾ

## ਅਪਰੈਲ ਅੰਕ

-ਅਪ੍ਰੈਲ ਅੰਕ ਵਿਚ ਸੱਪ : ਮਿੱਥਾਂ ਤੇ ਸਚਾਈ, ਕੋਠੇ ਖੜਕ ਸਿੰਘ ਵਿਚੋਂ ਕਾਂਡ, ਪਾਸ਼ ਦਾ ਲੇਖ, ਕਹਾਣੀਆਂ ਸੰਸਕਾਰਾਂ ਤੋਂ ਬਾਗੀ, ਨਦੀ ਦੇਵਤਾ ਦਾ ਵਿਆਹ ਉਤਸਵ ਅਤੇ ਚਿੱਠੀਆਂ ਦਾ ਕਾਲਮ ਵਾਹਵਾ ਜਚਿਆ ।

ਲਾਈਫ ਮੈਂਬਰਸ਼ਿਪ ਲਈ 15 ਪੌਂਡ ਹਾਜਰ ਹਨ ਹੋਰ ਸਾਥੀਆਂ ਨੂੰ ਵੀ ਮਾਇਆ ਭੇਜਣ ਲਈ ਕਹਾਂਗਾ ।

-ਹਰੀਸ਼ ਮਲਹੋਤਰਾ ਬਰਮਿੰਘਮ

-ਆਪ ਦੇ ਰਸਾਲੇ ਦਾ ਅਪ੍ਰੈਲ ਅੰਕ ਪੜ ਕੇ ਅਤੀ ਪ੍ਰਸੰਨਤਾ ਹੋਈ । ਸੱਪ ਮਿੱਥਾਂ ਅਤੇ ਸਚਾਈ ਪੜ੍ਹ ਕੇ ਸੱਪਾਂ ਬਾਰੇ ਬਹੁਤ ਗਿਆਨ ਹੋਇਆ । ਇਸ ਅੰਕ ਵਿਚ ਸਭ ਤੋਂ ਵਧੀਆ ਚੀਜ ਸ਼ੰਕਾ ਨਵਿਰਤੀ ਸੀ ਜਿਸ ਵਿਚ ਇਹ ਦਸਿਆ ਗਿਆ ਸੀ ਕਿ ਕਿੱਕਰਾਂ ਨੂੰ ਤੁੱਕੇ ਪਹਿਲਾਂ ਅਤੇ ਫੁੱਲ ਪਿਛੋਂ ਕਿਉਂ ਲਗਦੇ ਹਨ ।

-ਕੁਲਵਿੰਦਰ 'ਭਾਗੀਕੇ' ਕਲਾਸ ਦਸਵੀਂ .

-ਅਪ੍ਰੈਲ ਅੰਕ ਦਾ ਸਮੁੱਚਾ ਮੈਟਰ ਇਕ ਦੂਜੇ ਨਾਲੋਂ ਵਧ ਚੜਕੇ ਰੌਚਿਕ ਅਤੇ ਗਿਆਨ ਭਰਪੂਰ ਸੀ । ਸ਼ੰਕਾ ਨਵਿਰਤੀ ਅਧੀਨ ਤਾਂ ਕਮਾਲ ਹੀ ਕਰ ਵਿਖਾਂਦੇ ਹੋ । ਇਸ ਨਾਲ ਪਾਠਕਾ ਦੇ ਗਿਆਨ ਵਿਚ ਬੇਸੁਮਾਰ ਵਾਧਾ ਹੁੰਦਾ ਹੈ । ਅਸੀਂ ਪਾਠਕ ਤੁਹਾਡੀ ਇਸ ਮਿਹਨਤ ਦੀ ਦਾਦ ਦਿੰਦੇ ਹਾਂ ।

ਚੌਧਰੀ ਪਵਨ ਕੁਮਾਰ ਤੇ ਸਾਥੀ ਪਿੰਡ ਰੱਤੋਂ (ਰੋਪੜ)

-ਅਪ੍ਰੈਲ ਦਾ ਸਾਰਾ ਅੰਕ ਪੜਣ ਯੋਗ ਸੀ ਖਾਸ ਤੌਰ ਤੇ ਸੰਸਕਾਰਾਂ ਤੋਂ ਬਾਗੀ ਬਹੁਤ ਸਲਾਹੁਣ ਯੋਗ ਸੀ । ਅੱਜ ਦੇ ਯੁਗ ਵਾਸਤੇ ਇਹ ਕਹਾਣੀ ਬਹੁਤ ਢੁਕਵੀਂ ਹੈ । ਸੱਪਾਂ ਬਾਰੇ ਵੀ ਬਹੁਤ ਵਧੀਆ ਸੀ ਇਹਨਾਂ ਬਾਰੇ ਜਰੂਰ ਹੀ ਹੋਰ ਚਾਨਣਾ ਪਾਉ ।

● -ਭੁਪਿੰਦਰ ਸਿੰਘ ਭੱਟੀ ਚਮਕੌਰ ਸਾਹਿਬ

---

**ਇਕ ਸਵਾਲ ਪਾਠਕਾਂ ਲਈ :**

### ਦਾਲ ਵਿਚ ਕੋਕੜੂ ਕੀ ਹਨ

ਭਲਾ ਤੁਸੀਂ ਦਾਲ ਵਿਚ ਅਕਸਰ ਆ ਜਾਂਦੇ ਕੋਕੜੂਆਂ ਬਾਰੇ ਕੀ ਸੋਚਦੇ ਹੋ ਜਾਂ ਕੀ ਜਾਣਦੇ ਹੋ ? ਇਹਨਾਂ ਦੀ ਪਛਾਣ ਕੀ ਹੈ ? ਦਾਲ ਦੀ ਫਸਲ ਨਾਲ ਇਸਦਾ ਕੀ ਸਬੰਧ ਹੈ ? ਆਦਿ ਸਵਾਲਾਂ ਬਾਰੇ ਤੁਹਾਡੀ ਜਾਣਕਾਰੀ ਕੀ ਹੈ ? ਗਲਤ ਚਾਹੇ ਠੀਕ, ਵਿਚਾਰ ਸਾਂਝੇ ਕਰਨ ਦੀ ਖੇਚਲ ਕਰਨ ।

ਅਸੀਂ ਇਸਦਾ ਜਵਾਬ ਅਗਲੇ ਅੰਕ ਵਿਚ ਸ਼ੰਕਾ ਨਵਿਰਤੀ ਤਹਿਤ ਦੇਵਾਂਗੇ ।

---

**ਕੇਸ ਰਿਪੋਰਟ :**

### ਨਹੀਂ ਨਿਭਣੀ ਜਠਾਣੀ ਨਾਲ

**-ਪਸ਼ਕਸ : ਕ੍ਰਿਸ਼ਨ ਲਾਲ ਬਰਗਾੜੀ**

ਗੋਲੇਵਾਲਾ (ਜਿਲਾ ਫਰੀਦਕੋਟ) ਦੇ ਨੇੜੇ ਇਕ ਘਰ ਵਿਚ ਅਚਾਨਕ ਅੱਗ ਲੱਗ ਜਾਇਆ ਕਰਦੀ ਸੀ । ਪਹਿਲਾਂ ਤਾਂ ਉਹ ਪਰਿਵਾਰ ਸਾਧਾਂ ਸੰਤਾਂ ਦੇ ਚੱਕਰ ਵਿਚ ਫਸਿਆ ਰਿਹਾ ਤੇ ਅੱਗ ਲੱਗਣੀ ਬੰਦ ਨਾ ਹੋਈ ਤੇ ਫਿਰ ਕਿਸੇ ਵਿਅਕਤੀ ਦੇ ਦੱਸਣ ਤੇ ਪਰਿਵਾਰ ਦਾ ਮੁਖੀ ਮੈਨੂੰ ਪਿੰਡ ਆ ਕੇ ਮਿਲਿਆ । ਉਸਨੇ ਦਸਿਆ ਕਿ ਕੁਝ ਦਿਨਾਂ ਤੋਂ ਸਾਡੇ ਘਰ ਅੱਗ ਲੱਗ ਜਾਂਦੀ ਹੈ । ਸਾਡੇ ਦੇਖਦਿਆਂ ਹੀ ਅੱਗ ਲੱਗ ਜਾਦੀ ਹੈ । ਅਸੀਂ ਕਈ ਸਾਧਾਂ ਚੇਲਿਆਂ ਤੋਂ ਇਲਾਜ ਕਰਵਾਇਆ ਪਰ ਕੋਈ ਫ਼ਰਕ ਨਹੀਂ ਪਿਆ । ਮੈਂ ਉਸਨੂੰ ਤਸੱਲੀ ਦਿਤੀ ਕਿ ਅਸੀਂ ਤੇਰੇ ਘਰੋਂ ਅੱਗ ਲੱਗਣੀ ਬੰਦ ਕਰ ਦੇਵਾਂਗੇ ਅਤੇ ਅਸੀਂ ਉਸਨੂੰ ਉਨਾਂ ਦੇ ਪਿੰਡ ਆਉਣ ਦਾ ਟਾਇਮ ਦੇ ਦਿਤਾ । ਦਿੱਤੇ ਟਾਇਮ ਮੁਤਾਬਕ ਮੈਂ ਅਤੇ ਯੂਨਿਟ ਬਰਗਾੜੀ ਦਾ ਸਕੱਤਰ ਜਗਰੂਪ ਸਿੰਘ ਉਨਾਂ ਦੇ ਪਿੰਡ ਪਹੁੰਚ ਗਏ । ਚਾਹ ਪੀਣ ਤੋਂ ਬਾਅਦ ਅਸੀਂ ਪੁੱਛ ਪੜਤਾਲ ਸ਼ੁਰੂ ਕਰ ਦਿਤੀ ।

ਪਰ ਸਾਨੂੰ ਕਿਸੇ ਨੇ ਇਹ ਗੱਲ ਨਹੀਂ ਦੱਸੀ ਕਿ ਅੱਗ ਸਾਡੇ ਵੇਖਦਿਆਂ ਤੋਂ ਲੱਗੀ ਹੈ ਸਾਰੇ ਇਹ ਹੀ ਕਹਿੰਦੇ ਰਹੇ ਕਿ ਸਾਨੂੰ ਤਾਂ ਅੱਗ ਲੱਗੀ ਤੋਂ ਹੀ ਪਤਾ ਲਗਦਾ ਹੈ । ਅਸੀਂ ਉਨਾਂ ਦਾ ਸਾਰਾ ਹੋਇਆ ਨੁਕਸਾਨ ਵੀ ਦੇਖਿਆ ਤੇ ਜਿਥੇ ਜਿਥੇ ਅੱਗ ਲੱਗੀ ਸੀ ਚੈਕ ਕੀਤਾ । ਸਾਰੀ ਪੜਤਾਲ ਕਰਨ ਤੋਂ ਬਾਅਦ ਅਸੀਂ 'ਭੂਤ' ਨੂੰ ਲੱਭ ਹੀ ਲਿਆ ਤੇ 'ਭੂਤ' ਨੇ ਸਾਰੀ ਗੱਲ ਸਾਡੇ ਕੋਲ ਮੰਨ ਲਈ ਕਿ ਅੱਗ ਮੈਂ ਹੀ ਲਾਉਂਦੀ ਸੀ ਅਤੇ ਵਾਅਦਾ ਕੀਤਾ ਕਿ ਅੱਗੇ ਤੋਂ ਅਜਿਹੀਆਂ ਘਟਨਾਵਾਂ ਨਹੀਂ ਕਰਦੀ ।

**ਕਾਰਣ :** ਘਰ ਦੇ ਮਾਲਕ ਦੇ ਦੋ ਲੜਕੇ ਸਨ ਦੋਨੋਂ ਹੀ ਵਿਆਹੇ ਹੋਏ ਸਨ । ਜਠਾਣੀ ਆਪਣੀ ਦਰਾਣੀ ਤੋਂ ਘਰ ਦਾ ਸਾਰਾ ਕੰਮ ਕਰਵਾਉਂਦੀ ਸੀ ਆਪ ਸਿਰਫ ਉਸਨੂੰ ਹੁਕਮ ਦਿੰਦੀ ਸੀ । ਕੁਝ ਦੇਰ ਤਾਂ ਉਹ ਇਹ ਸਾਰਾ ਕੁਝ ਝਲਦੀ ਰਹੀ ਅਖੀਰ ਉਸਨੇ ਆਪਣੇ ਪਤੀ ਨੂੰ ਅਲੱਗ ਹੋਣ ਲਈ ਕਿਹਾ ਪਰ ਉਨਾਂ ਦੋਹਾਂ ਭਰਾਵਾਂ ਦੀ ਆਪਸ ਵਿਚ ਵਧੀਆ ਬਣਦੀ ਹੋਣ ਕਰਕੇ ਉਹ ਅਲੱਗ ਨਹੀਂ ਸੀ ਹੋਣਾ ਚਾਹੁੰਦਾ । ਅਤੇ ਜਦੋਂ ਵੀ ਘਰ ਵਿਚ ਦੋਨਾਂ ਦਾ ਝਗੜਾ ਹੁੰਦਾ ਤਾਂ ਉਹ ਆਪਣੀ ਪਤਨੀ ਨੂੰ ਹੀ ਲੜਦਾ ਸੀ । ਇਹਨਾਂ ਗੱਲਾਂ ਤੋਂ ਦੁਖੀ ਹੋ ਕੇ ਉਸਨੇ ਇਹ ਘਟਨਾਵਾਂ ਕਰਨੀਆਂ ਸ਼ੁਰੂ ਕਰ ਦਿਤੀਆਂ । ਅਸੀਂ ਢੰਗ ਨਾਲ ਉਸਦੇ ਪਤੀ ਨੂੰ ਗੱਲ ਸਮਝਾ ਦਿਤੀ ਅਤੇ ਉਹ ਸਾਡੀ ਗੱਲ ਨਾਲ ਸਹਿਮਤ ਹੋ ਗਿਆ । ਇਕ ਸਾਲ ਬੀਤ ਜਾਣ ਦੇ ਬਾਅਦ ਵੀ ਉਸ ਘਰ ਵਿਚ ਕੋਈ ਘਟਨਾ ਨਹੀਂ ਵਾਪਰੀ । ਦੋਨੋਂ ਭਰਾ ਵਖ ਵਖ ਬੜੇ ਅਰਾਮ ਨਾਲ ਰਹਿ ਰਹੇ ਹਨ ।



# ਸਰਗਰਮੀਆਂ

## 'ਬਾਬਾ' ਨਾ ਆਇਆ

ਖੰਨਾ ਸਹਿਰ ਵਿਚ ਪੀਰਖਾਨਾ ਰੋਡ ਤੇ ਡਾ: ਬਲਵੀਰ ਸਿੰਘ ਦੀ ਦੁਕਾਨ ਨੇੜਲੇ ਚਾਹ ਵਾਲੇ ਕੋਲ ਇਕ ਬਾਬਾ ਕਾਫੀ ਦੇਰ ਤੋਂ ਆਉਂਦਾ ਸੀ ਅਤੇ ਅਕਸਰ ਉਸ ਤੋਂ ਪੈਸੇ ਝਾੜ ਕੇ ਚਲਾ ਜਾਂਦਾ ਸੀ । ਪਿਛਲੇ ਦਿਨੀਂ ਜਦ ਉਹ ਆਇਆ ਤਾ ਚਾਹ ਵਾਲੇ ਨੇ ਡਾ: ਬਲਵੀਰ ਸਿੰਘ ਪਾਸੋਂ ਪੈਸੇ ਮੰਗੇ । ਡਾ: ਸਾਹਿਬ ਨੇ ਇਸਦਾ ਮਕਸਦ ਪੁੱਛਿਆ ਤਾਂ ਉਸ ਕਿਹਾ ਕਿ ਬਾਬੇ ਨੂੰ ਦੇਣੇ ਹਨ । ਡਾ: ਬਲਵੀਰ ਸਿੰਘ ਨੇ ਆਪ ਜਾਕੇ ਬਾਬੇ ਨਾਲ ਗੱਲ ਕੀਤੀ ਅਤੇ ਖੰਨਾ ਇਕਾਈ ਦੇ ਮੈਂਬਰ ਇਕੱਠੇ ਕੀਤੇ । ਬਾਬਾ ਕਾਫੀ ਦਮਗਜੇ ਮਾਰਦਾ ਸੀ ਅਤੇ ਆਪਣੇ ਕੋਲ ਸ਼ਕਤੀ ਹੋਣ ਦਾ ਦਾਅਵਾ ਕਰਦਾ ਸੀ । 'ਸ਼ਕਤੀ' ਦਿਖਾਉਣ ਲਈ ਦੂਸਰੇ ਦਿਨ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਜਿਸ ਬਾਰੇ ਸ਼ਹਿਰ ਵਿਚ ਵੀ ਪ੍ਰਚਾਰ ਕੀਤਾ ਗਿਆ । ਮਿਥੇ ਸਮੇਂ 10 ਵਜੇ ਤਰਕਸ਼ੀਲ ਸੁਸਾਇਟੀ ਖੰਨਾ ਇਕਾਈ ਦੇ ਲਗਭਗ ਦਸ ਮੈਂਬਰ, ਸ: ਰਾਮ ਸਿੰਘ ਐਡਵੋਕੇਟ ਨਾਲ ਖੰਨਾ ਕਚਿਹਰੀਆਂ ਦੇ ਅੱਠ ਦਸ ਵਕੀਲ ਅਤੇ ਇਲਾਕੇ ਦੇ ਕਾਫੀ ਲੋਕ ਪਹੁੰਚ ਗਏ । ਹੋਇਅ ਉਹੀ ਕੁਝ ਜਿਵੇਂ ਕਿ ਆਮ ਹੁੰਦਾ ਹੈ ਭਾਵ ਬਾਬਾ ਨਾ ਆਇਆ । ਇਕੱਠੇ ਹੋਏ ਲੋਕਾਂ ਨੂੰ ਜਗਜੀਤ ਸਿੰਘ, ਮਦਨ ਲਾਲ ਅਤੇ ਸ੍ਰੀ ਓਮ ਪ੍ਰਕਾਸ਼ ਘਈ ਨੇ ਤਰਕਸ਼ੀਲ ਸੁਸਾਇਟੀ ਬਾਰੇ ਦਸਿਆ, ਅਤੇ ਚਾਹ ਵਾਲੇ ਦੁਕਾਨਦਾਰ ਨੂੰ ਵੀ ਇਹੋ ਜਿਹੇ ਬਾਬਿਆਂ ਦੀ ਅਸਲੀਅਤ ਬਾਰੇ ਸਮਝਾਇਆ ਜੋ ਕਿ ਪਹਿਲਾਂ ਕਾਫ਼ੀ ਡਰ ਗਿਆ ਸੀ । ਇਲਾਕੇ ਵਿਚ ਇਸ ਗੱਲ ਨਾਲ ਤਰਕਸ਼ੀਲ ਸੁਸਾਇਟੀ ਬਾਰੇ ਕਈ ਦਿਨ ਚਰਚਾ ਹੁੰਦੀ ਰਹੀ ।

-ਕੁਲਦੀਪ 'ਉਗੋ ਕੇ'

### ਪਰੋਗਰਾਮ ਕਰਵਾਇਆ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖੰਨਾ ਵਲੋਂ ਮਿਤੀ 1-4-89 ਨੂੰ ਪਿੰਡ ਰਤਨ ਪਾਲੋਂ ਵਿਖੇ ਸੁਸਾਇਟੀ ਦਾ ਪ੍ਰਚਾਰ ਪ੍ਰੋਗਰਾਮ ਕੀਤਾ ਗਿਆ । ਸੁਸਾਇਟੀ ਦੀ ਖੰਨਾ ਇਕਾਈ ਦੇ ਸਕੱਤਰ ਕੁਲਦੀਪ 'ਉਗੋ ਕੇ ਅਤੇ ਜਗਜੀਤ ਸਿੰਘ ਨੇ ਸਟੇਜ ਤੋਂ ਲੋਕਾਂ ਨੂੰ ਸੁਸਾਇਟੀ ਦੇ ਕੰਮਾਂ ਬਾਰੇ ਜਾਣੂ ਕਰਵਾਇਆ । ਮੈਜਿਕ ਟ੍ਰਿਕਾਂ ਦਾ ਪ੍ਰੋਗਰਾਮ ਦਿਤਾ ਗਿਆ ਅਤੇ ਲੋਕ ਕਲਾ ਮੰਚ ਮਾਛੀਵਾੜਾ ਵਲੋਂ ਤਿੰਨ ਨਾਟਕ 'ਦੇਵ ਪੁਰਸ਼ ਹਾਰ ਜਏ' ਟੋਆ ਅਤੇ ਸਾਝੀ ਕੰਧ ਪੇਸ਼ ਕੀਤੇ ਗਏ । ਨਾਟਕ ਦੇ ਕਲਾਕਾਰਾਂ ਨੇ ਸਰੋਤਿਆਂ ਨੂੰ ਕੀਲ ਕੇ ਰੱਖ ਦਿਤਾ । ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੇ ਇਲਾਕੇ ਦੇ ਲੋਕਾਂ ਨੂੰ ਓਹਨਾਂ ਪਖੰਡੀਆਂ ਤਕ ਜਿਹੜੇ ਆਪਣੇ ਆਪ ਨੂੰ ਗੈਬੀ ਸ਼ਕਤੀਆਂ ਦੇ ਦਾਅਵੇਦਾਰ ਕਹਾਉਂਦੇ ਹਨ ਅਤੇ ਲੋਕਾਂ ਦੀ ਖੁੱਲੀ ਲੁੱਟ ਕਰਦੇ ਹਨ, ਉਹਨਾਂ ਤੀਕ ਸੁਸਾਇਟੀ ਦਾ ਸੁਨੇਹਾ ਪਹੁੰਚਾਉਣ ਦੀ ਜੋਰਦਾਰ ਅਪੀਲ ਕੀਤੀ । ਸੁਸਾਇਟੀ ਵਲੋਂ ਪ੍ਰਕਾਸ਼ਿਤ ਕੀਤੇ ਲੀਫਲੈਟ ਲੋਕਾਂ ਵਿਚ ਵੰਡੇ ਗਏ । ਉਸ ਮੌਕੇ ਤੇ ਪਹੁੰਚੇ ਪਿੰਡ ਦੇ ਸਰਪੰਚ ਅਤੇ ਹੋਰ ਨੌਜਵਾਨਾਂ ਨੇ ਸੁਸਾਇਟੀ ਦੇ ਪ੍ਰੋਗਰਾਮ ਦੀ ਸ਼ਲਾਂਘਾ ਕਰਦਿਆਂ ਇਲਾਕੇ ਵਿਚ ਪਾਖੰਡੀਆਂ ਨੂੰ ਲਲਕਾਰਣ ਦਾ ਫੈਸਲਾ ਕੀਤਾ । ●

## ਸਾਧੂ

**ਜਸਵਿਦਰ ਭੱਲਾ/ਬਾਲ ਮੁਕੰਦ ਸਰਮਾ**

ਰਾਤੀਂ ਆਉਣ ਸਾਧੂ ਤੇ ਧੂਣੀ ਲਾਉਣ ਸਾਧੂ
ਅਨਪੜ ਲੋਕਾਂ ਨੂੰ ਬੁਧੂ ਬਨਾਉਣ ਸਾਧੂ
ਧਾਗੇ, ਟੂਣੇ, ਤਵੀਤ ਮੰਤਰ ਪੜਕੇ ਦੇਣ ਪੁੜੀਆਂ
ਜਣੀ ਖਣੀ ਦੇ ਕਾਕਾ ਜਮਾਉਣ ਸਾਧੂ
ਝੱਗਾ ਜੁੜਿਆ ਨਾ ਮੁੰਡੇ ਨੂੰ ਉਮਰ ਸਾਰੀ
ਟੈਗੀਕਾਟ ਦਾ ਚੇਲਾ ਸਆਉਣ ਸਾਧੂ
ਬਾਪੂ ਮਰ ਗਿਆ ਮਹੀਆਂ ਨੂੰ ਕੱਖ ਪਾਉਂਦਾ
ਸੰਗਲ ਖੋਲ ਕੇ ਕੱਟੀ ਨਾਲ ਲੈ ਜਾਣ ਸਾਧੂ
ਥੋੜ੍ਹਾ ਮਰਦ ਦੀ ਜਾਤ ਤੋਂ ਪਰੇ ਰਹਿੰਦੇ
ਮੁੜ ਰੰਨਾਂ ਨੂੰ ਕਥਾ ਸੁਨਾਉਣ ਸਾਧੂ
ਬੇਬੇ ਆਖਦੀ ਸੰਤ ਜੀ ਉਦਮੀ ਨੇ
ਤੇ ਦੂਜੇ ਦਿਨ ਭੂਰਾ ਖਿਸਕਾਉਣ ਸਾਧੂ ।

-ਪੇਸਕਸ਼ : ਦੁਲੀ ਚੰਦ ਕੋਟਕਪੂਰਾ
'ਛਣਕਾਟਾ-88' ਵਿਚੋਂ

ਅਖਬਾਰੀ ਕਾਗਜ ਮਹਿੰਗਾ ਕਰਨ ਦੀ ਨੀਤੀ :

# ਵਿਚਾਰ ਪ੍ਰਗਟ ਕਰਨ ਦੇ ਬੁਨਿਆਦੀ ਹੱਕ ਤੇ ਛਾਪਾ

ਪਿਛਲੇ ਅਰਸੇ ਵਿੱਚ ਅਖਬਾਰੀ ਕਾਗਜ ਦੀ ਕੀਮਤ ਵਿੱਚ ਬਹੁਤ ਜਿਆਦਾ ਵਾਧਾ ਹੋਇਆ ਹੈ ਜਿਸ ਕਾਰਣ ਅਪ੍ਰੈਲ ਮਹੀਨੇ ਤੋਂ ਸਾਨੂੰ ਵੀ ਇਸ ਮੈਗਜੀਨ ਦੀ ਕੀਮਤ ਵਿੱਚ ਵਾਧਾ ਕਰਨ ਲਈ ਮਜਬੂਰ ਹੋਣਾ ਪਿਆ। ਸਾਡੇ ਵਲੋਂ ਇਸ ਮੈਗਜੀਨ ਦੇ ਪ੍ਰਕਾਸ਼ਨ ਦਾ ਮੁੱਖ ਮਕਸਦ ਲੋਕਾਂ ਵਿਚੋਂ ਅੰਧ ਵਿਸ਼ਵਾਸ ਖਤਮ ਕਰਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਵਿਕਾਸ ਕਰਨਾ ਹੈ, ਇਸ ਲਈ ਅਸੀਂ ਚਾਹੁੰਦੇ ਸਾਂ ਕਿ ਇਸ਼ਨੂੰ ਘੱਟ ਤੋਂ ਘੱਟ ਕੀਮਤ ਤੇ ਪ੍ਰਕਾਸ਼ਿਤ ਕਰੀਏ ਤਾਂ ਜੋ ਵੱਧ ਤੋਂ ਵੱਧ ਲੋਕ ਇਸਨੂੰ ਖਰੀਦ ਸਕਣ। ਪ੍ਰੰਤੂ ਅੱਜ ਤੋਂ ਦੋ ਸਾਲ ਪਹਿਲਾਂ ਜਦ 24 ਸਫੇ ਦੇ 'ਵਿਗਿਆਨਕ ਵਿਚਾਰ' ਦੀ ਕੀਮਤ 2 ਰੁਪੈ ਮਿਥੀ ਗਈ ਸੀ ਤਾਂ ਕਾਗਜ ਦੀ ਕੀਮਤ 80 ਰੁਪੈ ਪ੍ਰਤੀ ਰਿਮ ਜੋ ਹੁਣ ਵਧਕੇ 125 ਰੁਪੈ (ਬਠਿੰਡੇ ਦੀ ਮਾਰਕੀਟ ਵਿੱਚ) ਹੋ ਚੁਕੀ ਹੈ, ਜਿਸ ਕਾਰਣ ਕੁਝ ਚਿਰ ਘਾਟਾ ਝੱਲਣ ਬਾਅਦ ਆਖਰ ਸਾਨੂੰ ਵੀ ਪਰਚੇ ਦੀ ਕੀਮਤ ਡੇਢੀ ਕਰਨੀ ਪਈ। ਫਿਰ ਵੀ ਅਸੀਂ ਇਸਦੇ ਨਾਲ ਕੁਝ ਸਫੇ ਵਧਾਉਣ ਦਾ ਬੋਝ ਉਠਾਇਆ ਹੈ। ਅਤੇ ਹੁਣ ਫੇਰ, ਪਿਛਲੇ ਦਿਨੀਂ ਇੱਕ ਕੈਬਨਿਟ ਮੰਤਰੀ ਵਲੋਂ ਅਖਬਾਰੀ ਕਾਗਜ ਦੀ ਕੀਮਤ ਵਿੱਚ ਹੋਰ ਵਾਧਾ ਕੀਤੇ ਜਾਣ ਨੂੰ ਵਿਚਾਰ ਅਧੀਨ ਦੱਸਿਆ ਗਿਆ ਹੈ।

ਉਂਜ ਤਾਂ ਸਾਡੇ ਦੇਸ਼ ਵਿੱਚ ਸਾਰੀਆਂ ਵਸਤੁਆਂ ਦੀਆਂ ਕੀਮਤਾਂ ਹੀ ਬੇਹਤਾਸ਼ਾ ਵਧਦੀਆਂ ਜਾ ਰਹੀਆਂ ਹਨ ਪਰ ਅਖਬਾਰੀ ਕਾਗਜ ਦੀ ਕੀਮਤ ਵਿੱਚ ਵਾਧਾ ਹੋਣਾ ਕੇਵਲ ਇੱਕ ਵਸਤੂ ਦੇ ਭਾਅ ਵਿੱਚ ਹੀ ਵਾਧਾ ਨਹੀਂ ਸਗੋਂ ਆਮ ਲੋਕਾਂ ਤੀਕ ਜਾਣਕਾਰੀ ਪਹੁੰਚਣ ਉਪਰ ਰੋਕ ਲਾਉਣਾ ਹੈ। ਜੇ ਇਸੇ ਤਰ੍ਹਾਂ ਜਾਰੀ ਰਿਹਾ ਤਾਂ ਕੇਵਲ ਵੱਡੇ ਵੱਡੇ ਸਰਮਾਏਦਾਰਾਂ ਦੇ ਅਖਬਾਰ ਅਤੇ ਵਿਚਾਰ ਹੀ ਲੋਕਾਂ ਤੀਕ ਪਹੁੰਚਣਗੇ।

ਇਸਤੋਂ ਪਹਿਲਾਂ ਜਦ 1984 ਵਿੱਚ ਅਖਬਾਰੀ ਕਾਗਜ ਉਪਰ ਲੈਵੀ ਲਗਾਈ ਗਈ ਸੀ ਤਾਂ ਅਖਬਾਰਾਂ ਵਾਲਿਆਂ ਨੇ ਇਸ ਅਧਾਰ ਤੇ ਸੁਪਰੀਮ ਕੋਰਟ ਤੀਕ ਪਹੁੰਚ ਕੀਤੀ ਸੀ ਕਿ ਇਹ ਵਿਚਾਰ ਪ੍ਰਗਟ ਕਰਨ ਦੇ ਬੁਨਿਆਦੀ ਹੱਕ ਤੇ ਛਾਪਾ ਹੈ। ਸੁਪਰੀਮ ਕੋਰਟ ਨੇ ਇਹ ਲੈਵੀ ਘੱਟ ਕਰਨ ਦੇ ਨਾਲ ਨਾਲ ਸਰਕਾਰ ਨੂੰ ਝਾੜ ਪਾਈ ਕਿ ਟੈਕਸ ਅਖਬਾਰੀ ਕਾਗਜ ਉਪਰ ਨਹੀਂ ਸਗੋਂ **ਜਾਣਕਾਰੀ ਦੇ ਸੰਚਾਰ ਉਪਰ ਟੈਕਸ** ਹੈ ਅਤੇ ਸਰਕਾਰ ਨੇ ਇਹ ਟੈਕਸ ਲਗਾਉਂਦੇ ਵਕਤ ਸਾਰੇ ਪਹਿਲੂਆ ਨੂੰ ਧਿਆਨ ਵਿੱਚ ਨਹੀਂ ਰਖਿਆ।

ਜੋ ਮੈਗਜੀਨ ਸਰਮਾਏਦਾਰਾਨਾਂ ਸਰਪ੍ਰਸਤੀ ਅਤੇ ਇਸ਼ਤਿਹਾਰਬਾਜੀ ਤੋਂ ਅਜਾਦ ਹੁੰਦੇ ਹਨ ਉਹਨਾਂ ਲਈ ਉਹਨਾਂ ਦੇ ਪਾਠਕ ਹੀ ਸਭ ਤੋਂ ਵੱਡੀ ਸ਼ਕਤੀ ਹੁੰਦੇ ਹਨ। ਸਾਨੂੰ ਪੂਰਣ ਵਿਸ਼ਵਾਸ ਹੈ ਕਿ ਜਿਸ ਤਰ੍ਹਾਂ ਹਰ ਪੜਾਅ ਤੇ ਸਾਨੂੰ ਆਪਣੇ ਪਾਠਕਾਂ ਵਲੋਂ ਉਤਸ਼ਾਹੀ ਹੁੰਗਾਰਾ ਮਿਲਦਾ ਰਿਹਾ ਹੈ ਉਸ ਕਰਕੇ ਅਸੀ ਅਜਿਹੀਆਂ ਮੁਸ਼ਕਲਾਂ ਅੱਗੇ ਮੈਗਜੀਨ ਨੂੰ ਡੋਲਣ ਨਹੀਂ ਦੇਵਾਂਗੇ। ਜਿਸ ਤਰ੍ਹਾਂ ਤੁਸੀਂ ਆਪਣੀਆਂ ਸਮਸਿਆਵਾਂ ਸਾਡੇ ਨਾਲ ਸਾਂਝੀਆਂ ਕਰਦੇ ਹੋ। ਅਸੀਂ ਵੀ ਆਪਣੀਆਂ ਸਮਸਿਆਵਾਂ ਤੁਹਾਡੇ ਨਾਲ ਸਾਂਝੀਆਂ ਕਰਦੇ ਰਹਾਂਗੇ ਅਤੇ ਰਲ ਮਿਲ ਕੇ ਹੱਲ ਕਰਦੇ ਰਹਾਂਗੇ। ○

---

If Undelivered, Please Return

**TARKSHIL**

Post Box No. 34

KOT KAPURA-151204

PRINTED MATTER

To

.................................................................

.................................................................

.................................................................